# ਸੰਤੁਸ਼ਟੀ

—ਹਰਬਿੰਦਰ ਕੌਰ ਐਮ. ਡੀ.



ਮੈਨੂੰ ਇਕ ਆਪਣੇ ਸਮੇਂ ਦੇ ਮਸ਼ਹੂਰ ਬਜ਼ੁਰਗ ਨੂੰ ਮਿਲਣ ਦਾ ਮੌਕਾ ਮਿਲਿਆ ਜਿਸ ਉੱਤੇ ਰੱਬ ਨੇ ਰੱਜ ਕੇ ਬਖਸ਼ਿਸ਼ ਕੀਤੀ ਹੋਈ ਸੀ। ਕਿਸੇ ਗੱਲੋਂ ਉਸਨੂੰ ਕੋਈ ਕਮੀ ਨਹੀਂ ਸੀ –ਚਾਰ ਮੁੰਡੇ, ਚਾਰੋਂ ਵਤਨੋਂ ਪਾਰ, ਵੱਡਾ ਬਿਜ਼ਨੈੱਸ, ਵੱਡਾ ਘਰ, ਕਈ ਵੱਡੀਆਂ ਕਾਰਾਂ, ਪੋਤਰੇ, ਦੋਹਤਰੇ ਤੇ ਹੋਰ ਵੀ ਉਹ ਸਭ ਕੁੱਝ ਜੋ ਕੋਈ ਸੁਫ਼ਨੇ ਵਿਚ ਲੈਣ ਬਾਰੇ ਸੋਚ ਸਕਦਾ ਹੈ।

ਮੈਂ ਜਦੋਂ ਉਨ੍ਹਾਂ ਨੂੰ ਮਿਲੀ ਤਾਂ ਉਹ ਖੁੱਲ ਕੇ ਮੁਸਕੁਰਾਏ ਨਹੀਂ। ਸਿਰਫ ਹਲਕੀ ਜਿਹੀ ਬੁੱਲ ਫਰਕਾਉਣ ਦੀ ਕੋਸ਼ਿਸ਼ ਕੀਤੀ। ਮੈਂ ਆਪਣੀ ਜ਼ਿੰਦਗੀ ਤੋਂ ਇਹ ਸਬਕ ਸਿਖਿਆ ਹੋਇਆ ਹੈ ਕਿ ਮੁਸਕੁਰਾਹਟ ਨੂੰ ਕੈਦ ਕਰਨ ਦੀ ਲੋੜ ਨਹੀਂ ਹੁੰਦੀ ਕਿਉਂਕਿ ਜਿਸਨੂੰ ਤੁਸੀਂ ਮਿਲ ਰਹੇ ਹੋ, ਉਹ ਪਤਾ ਨਹੀਂ ਕਿਸ ਹਾਲ ਵਿਚ ਹੈ ਤੇ ਇਹ ਇਕ ਮੁਸਕੁਰਾਹਟ ਉਸ ਲਈ ਹੋ ਸਕਦਾ ਹੈ ਜਾਦੂਈ ਸੋਟੀ ਦਾ ਕੰਮ ਕਰ ਜਾਏ।

ਮੈਨੂੰ ਖੁੱਲ ਕੇ ਮੁਸਕੁਰਾਉਂਦੇ ਹੋਏ ਵੇਖ ਕੇ ਉਹ ਬਜ਼ੁਰਗ ਹੈਰਾਨ ਹੋ ਕੇ ਪੁੱਛਣ ਲੱਗੇ, ਤੁਹਾਡੀ ਖੁਸ਼ੀ ਦਾ ਰਾਜ਼ ਕੀ ਹੈ ? ਤੁਹਾਨੂੰ ਜ਼ਿੰਦਗੀ ਵਿਚ ਕਦੇ ਕੋਈ ਦੁਖ ਮਿਲਿਆ ਹੀ ਨਹੀਂ ਹੋਣਾ। ਇਹ ਜ਼ਿੰਦਗੀ ਕਿੰਨੀ ਛੋਟੀ ਜਿਹੀ ਹੈ ਤੇ ਕਿੰਨੀ ਛੇਤੀ ਖ਼ਤਮ ਹੋ ਜਾਂਦੀ ਹੈ। ਮੈਂ ਮਰਨਾ ਨਹੀਂ ਚਾਹੁੰਦਾ। ਮੈਂ ਅੱਸੀਆਂ ਦੇ ਅੱਧ ਵਿਚ ਪਹੁੰਚ ਚੁੱਕਿਆ ਹਾਂ। ਮੇਰੇ ਮਰਜ਼ੀ ਦੇ ਖਿਲਾਫ਼ ਮੇਰਾ ਵਿਆਹ ਕਰ ਦਿੱਤਾ ਗਿਆ ਸੀ। ਜਿਸਨੂੰ ਮੈਂ ਚਾਹੁੰਦਾ ਸੀ, ਉਹ ਮੈਨੂੰ ਮਿਲੀ ਨਹੀਂ। ਅੱਜ ਵੀ ਸਭ ਕੁੱਝ ਹੁੰਦਿਆਂ ਹੋਇਆਂ ਮੈਂ ਆਪਣੇ ਆਪ ਨੂੰ ਅਧੂਰਾ ਹੀ ਗਿਣਦਾ ਹਾਂ। ਮੇਰੀ ਜ਼ਿੰਦਗੀ ਵਿਚ ਇਕ ਵੱਡੀ ਕਮੀ ਰਹਿ ਗਈ-ਪਿਆਰ ਦੀ !

ਮੈਂ ਹੱਸ ਕੇ ਕਿਹਾ, ਤੁਸੀਂ ਇਸ ਉਮਰ ਵਿਚ ਵੀ ਨਹੀਂ ਸਮਝ ਸਕੇ ਤਾਂ ਜ਼ਿੰਦਗੀ ਅਜਾਈਂ ਗੁਆ ਦਿੱਤੀ ਸਮਝੋ। ਪਿਆਰ ਖਰੀਦਿਆ ਨਹੀਂ ਜਾ ਸਕਦਾ ਤੇ ਨਾ ਹੀ ਜ਼ਬਰਦਸਤੀ ਲਿਆ ਜਾ ਸਕਦਾ ਹੈ। ਇਹ ਤਾਂ ਵੰਡਣ ਵਾਲੀ ਚੀਜ਼ ਹੈ। ਵੰਡਦੇ ਸਾਰ ਹੀ ਆਪਣੀ ਝੋਲੀ ਵਿਚ ਆਪਣੇ ਆਪ ਪੈ ਜਾਂਦਾ ਹੈ। ਲੋਕ ਔਰਤ ਨੂੰ ਵੀ ਜਿਸਮ ਸਮਝ ਕੇ ਖ਼ਰੀਦ ਲੈਂਦੇ ਹਨ ਕਿ ਇਹ ਵਿਕਾਊ ਹੈ। ਭਲਾ ਕਦੇ ਕਿਸੇ ਨੇ ਮਾਂ ਖ਼ਰੀਦੀ ਹੈ ? ਔਰਤ ਦਾ ਇਹ ਰੂਪ ਕਿਉਂ ਨਜ਼ਰ-ਅੰਦਾਜ਼ ਕੀਤਾ ਜਾਂਦਾ ਹੈ ? ਕਦੇ ਜ਼ਿੰਦਗੀ ਵਿਚ ਦੂਜਿਆਂ ਨੂੰ ਰੱਜ ਕੇ ਪਿਆਰ ਦਿੱਤਾ ਹੁੰਦਾ ਤਾਂ ਜਵਾਬੀ ਹੁੰਗਾਰਾ ਤੁਹਾਡੇ ਕੋਲੋਂ ਸਾਂਭਿਆ ਨਹੀਂ ਸੀ ਜਾਣਾ।

ਸਭ ਕੁੱਝ ਹੁੰਦਿਆਂ ਹੋਇਆ ਵੀ ਉਹ ਬਜ਼ੁਗ ਸਿਰਫ ਪੈਸੇ ਪਿੱਛੇ ਦੌੜਦੇ ਹੀ ਜ਼ਿੰਦਗੀ ਲੰਘਾ ਚੁੱਕੇ ਸਨ ਤੇ ਸਭ ਕੁੱਝ ਹਾਸਲ ਕਰ ਲੈਣ ਤੋਂ ਬਾਅਦ ਵੀ ਸੰਤੁਸ਼ਟ ਨਹੀਂ ਸਨ।

ਏਨਾ ਪੈਸਾ ਤੇ ਏਨੀ ਸਫਲ ਜ਼ਿੰਦਗੀ ਪਰ ਵਿਚਾਰੇ ਪਿਆਰ ਨੂੰ ਤਰਸਦੇ ਰਹਿ ਗਏ ! ਪੈਸਾ ਉਨ੍ਹਾਂ ਨੂੰ ਪਿਆਰ ਵਿਹੂਣਾ ਕਰ ਗਿਆ ਤੇ ਅਸੰਤੁਸ਼ਟੀ ਵੀ ਦੇ ਗਿਆ।

ਮੈਂ ਇਸਦਾ ਜ਼ਿਕਰ ਵੀ ਸ਼ਾਇਦ ਨਾ ਕਰਦੀ ਕਿਉਂਕਿ ਜ਼ਿਕਰ ਕਰਨ ਜੋਗਾ ਮੈਨੂੰ ਕੁੱਝ ਲੱਗਿਆ ਹੀ ਨਹੀਂ ਸੀ। ਉਹ ਬਜ਼ੁਰਗ ਕਿਸੇ ਵੀ ਚੀਜ਼ ਵਿੱਚੋਂ ਖੁਸ਼ੀ ਨਹੀਂ ਸੀ ਮਹਿਸੂਸ ਕਰ ਸਕੇ ਤੇ ਹੋਰ ਪਾ ਲੈਣ ਦੀ ਲਾਲਸਾ ਵਿਚ ਹੀ ਸਾਰੀ ਜ਼ਿੰਦਗੀ ਲੰਘਾ ਗਏ ਸਨ।

ਜ਼ਿਕਰ ਮੈਨੂੰ ਇਸ ਲਈ ਕਰਨਾ ਪਿਆ ਕਿਉਂਕਿ ਮੈਨੂੰ ਇਕ ਵਖਰੀ ਕਿਸਮ ਦੀ ਮਿਸਾਲ ਵੇਖਣ ਨੂੰ ਮਿਲੀ ਹੈ। ਘਨੌਰ ਵਿਚ ਹੁਣੇ ਜਿਹੇ ਆਏ ਹੜ੍ਹ ਦੌਰਾਨ ਮੈਨੂੰ ਵੀ ਉਹ ਥਾਂ ਵੇਖਣ ਦਾ ਮੌਕਾ ਮਿਲਿਆ।

ਘਨੌਰ ਤੋਂ ਅੱਗੇ ਇਕ ਪਿੰਡ ਦੇ ਰਤਾ ਅੰਦਰ ਵੜਦਿਆਂ ਹੀ ਇਕ ਬਜ਼ੁਰਗ ਬੀਬੀ ਮਿਲੀ ਜਿਸਦਾ ਪਤੀ ਅਤੇ ਜਵਾਨ ਪੁੱਤਰ ਮਰ ਚੁੱਕੇ ਹੋਏ ਸਨ। ਜਿੰਨੇ ਵੀ ਅੱਠ ਨੌਂ ਜਣੇ ਉੱਥੇ ਮਦਦ ਲਈ ਉਸ ਦਿਨ ਪਹੁੰਚੇ ਹੋਏ ਸਨ, ਉਨ੍ਹਾਂ ਲਈ ਉਹ ਬੀਬੀ ਝਟ ਪਤੀਲੀ ਵਿਚ ਚਾਹ ਬਣਾ ਕੇ ਲੈ ਆਈ। ਨਾਲ ਦੇ ਘਰ ਵਿੱਚੋਂ ਗਿਲਾਸ ਮੰਗਾ ਕੇ ਉਸ ਨੇ ਸਭ ਨੂੰ ਚਾਹ ਪਿਆ ਦਿੱਤੀ।

ਮੈਂ ਕਿਹਾ ਬੀਬੀ ਜੀ ਏਨੀ ਖੇਚਲ ਕਿਉਂ ਕਰਨੀ ਸੀ ? ਏਨਾ ਸੁਣਦੇ ਹੀ ਨਾਲ ਖੜਾ ਇਕ ਬੰਦਾ ਕਹਿਣ ਲੱਗਿਆ, ਜੇ ਬੀਬੀ ਦੇ ਘਰ ਅੰਦਰ ਵੜਨ ਵਾਲਾ ਹਾਲ ਹੁੰਦਾ ਤਾਂ ਇਹ ਤੁਹਾਨੂੰ ਸਭ ਨੂੰ ਆਪਣੇ ਘਰ ਵੀ ਜ਼ਰੂਰ ਲੈ ਜਾਂਦੀ।

ਸਾਨੂੰ ਦੱਸਿਆ ਗਿਆ ਕਿ ਇਸ ਕੋਲ ਰਹਿਣ ਨੂੰ ਸਿਰਫ ਇਕ ਕੱਚਾ ਕਮਰਾ ਸੀ ਜਿਸਦੀ ਉਸ ਵੇਲੇ ਪੂਰੀ ਛੱਤ ਚੋਅ ਰਹੀ ਸੀ। ਜ਼ਮੀਨ ਦਾ ਇਕ ਨਿੱਕਾ ਟੋਟਾ ਇਸ ਕੋਲ ਸੀ ਜੋ ਇਸਨੇ ਗੁਰਦੁਆਰੇ ਨੂੰ ਦਾਨ ਕਰ ਦਿੱਤਾ ਹੋਇਆ ਸੀ। ਸਾਰੇ ਪਿੰਡ ਵਿਚ ਕਿਸੇ ਨੂੰ ਲੋੜ ਪੈ ਜਾਏ, ਉਹ ਝਟ ਮਦਦ ਲਈ

ਤਿਆਰ ਹੁੰਦੀ ਸੀ। ਉਸ ਬਜ਼ੁਰਗ ਬੀਬੀ ਦੇ ਚਿਹਰੇ ਦਾ ਨੂਰ ਝੱਲਿਆ ਨਹੀਂ ਸੀ ਜਾਂਦਾ। ਖਿੜਿਆ ਹੋਇਆ ਤੇ ਸੰਤੁਸ਼ਟ ਚਿਹਰਾ। ਕੋਲ ਨਾ ਜ਼ਮੀਨ ਨਾ ਜਾਇਦਾਦ! ਇਕ ਚੌਂਦਾ ਕਮਰਾ ਤੇ ਇਕ ਨਿੱਕਾ ਟਰੰਕ, ਟੁੱਟਾ ਮੰਜਾ, ਚਾਰ ਭਾਂਡੇ ਤੇ ਹੋਰ ਕੁੱਝ ਵੀ ਨਹੀਂ ! ਉੱਥੇ ਖੜੇ ਇਕ ਪੰਜਾਬੀ ਅਖਬਾਰ ਦੇ ਪੱਤਰਕਾਰ ਨੇ ਝਟ ਪੰਜ ਸੌ ਰੁਪੈ ਦੇ ਕੇ ਇਕ ਤਰਪਾਲ ਮੰਗਵਾ ਕੇ ਉਸ ਦੇ ਕਮਰੇ ਦੀ ਕੱਚੀ ਛੱਤ ਉੱਤੇ ਪੁਆ ਦਿੱਤੀ।

ਉੱਥੇ ਦੀ ਤਬਾਹੀ ਵੇਖਦੇ ਹੋਏ ਤੇ ਲੋਕਾਂ ਨੂੰ ਰੋਂਦੇ ਕੁਰਲਾਉਂਦੇ ਵੇਖ ਦਿਲ ਅੰਦਰ ਚੀਸ ਉਠਦੀ ਸੀ ਪਰ ਉਸ ਬਜ਼ੁਰਗ ਔਰਤ ਦਾ ਵਿਹਾਰ ਸਭ ਤੋਂ ਅਲੱਗ ਸੀ। ਉਸਦੀ ਕੋਈ ਮੰਗ ਨਹੀਂ ਸੀ। ਉਸਦੇ ਮੁਸਕੁਰਾਉਂਦੇ ਚਿਹਰੇ ਦਾ ਇੱਕੋ ਰਾਜ਼ ਸੀ ਕਿ ਉਹ ਸੰਤੁਸ਼ਟ ਸੀ ਤੇ ਉਮੰਗਾਂ ਉੱਤੇ ਕਾਬੂ ਪਾ ਕੇ ਉਸਨੇ ਰੱਬ ਦੀ ਰਜ਼ਾ ਵਿਚ ਰਹਿਣਾ ਸਿਖ ਲਿਆ ਸੀ।

ਹੋਰ ਕਿਸੇ ਕੋਲੋਂ ਕਿਸੇ ਤਰ੍ਹਾਂ ਦੀ ਵੀ ਮਦਦ ਲੈਣ ਤੋਂ ਉਹ ਬਜ਼ੁਰਗ ਬੀਬੀ ਇਨਕਾਰੀ ਸੀ ਕਿ ਉਸ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਲੋੜ ਨਹੀਂ ਸੀ। ਜਿੰਨਾ ਕੁੱਝ ਉਸ ਕੋਲ ਸੀ, ਉਹ ਉਸ ਲਈ ਬਹੁਤ ਸੀ।

ਅਬਰਾਹਮ ਲਿੰਕਨ ਨੇ ਵੀ ਕਿਹਾ ਸੀ ਕਿ ਲੋਕ ਓਨੇ ਹੀ ਖ਼ੁਸ਼ ਹੁੰਦੇ ਹਨ ਜਿੰਨਾ ਉਨ੍ਹਾਂ ਦਾ ਦਿਮਾਗ਼ ਖ਼ੁਸ਼ ਹੋਣ ਲਈ ਲੋਚਦਾ ਹੈ। ਇਹ ਬਿਲਕੁਲ ਸੱਚ ਹੈ ਕਿ ਸਾਡਾ ਜ਼ਿੰਦਗੀ ਪ੍ਰਤੀ ਨਜ਼ਰੀਆ ਹੀ ਸਾਨੂੰ ਸੰਤੁਸ਼ਟੀ ਦੇ ਸਕਦਾ ਹੈ ਕਿ ਅਸੀਂ ਕਿਸੇ ਵੀ ਵਕਤ ਨੂੰ ਖਿੜੇ ਮੱਥੇ ਸਵੀਕਾਰਦੇ ਹਾਂ ਕਿ ਵਹਿੰਦੀ ਕਲਾ ਨਾਲ ਉਸ ਵਿਚ ਨੁਕਸ ਕੱਢਦੇ ਹੋਏ ਸਮਾਂ ਲੰਘਾ ਦਿੰਦੇ ਹਾਂ।

ਜੇ ਕਿਸੇ ਵੀ ਤਰ੍ਹਾਂ ਦੇ ਹਾਲਾਤ ਨੂੰ ਅਸੀਂ ਸਹਿੰਦੇ ਹੋਏ ਤਣਾਓ ਨਾ ਸਹੇੜੀਏ ਤਾਂ ਇਹ ਵਧੀਆ ਸਿਹਤ ਤਾਂ ਦਿੰਦਾ ਹੀ ਹੈ, ਪਰ ਮਨ ਨੂੰ ਵੀ ਖਿੜਿਆ ਰਖਦਾ ਹੈ। ਇਸ ਲਈ ਜ਼ਰੂਰੀ ਹੈ ਰੱਬ ਉੱਤੇ ਅੰਨ੍ਹਾ ਵਿਸ਼ਵਾਸ, ਉਮੀਦ, ਵਧੀਆ ਨਜ਼ਰੀਆ, ਦੂਜਿਆਂ ਨਾਲ ਨੇੜ ਦਾ ਰਿਸ਼ਤਾ ਗੰਢਣ ਦਾ ਵੱਲ ਆਉਣਾ ਅਤੇ ਦੂਜੇ ਦੇ ਦਰਦ ਨੂੰ ਵੰਡਾਉਣਾ।

ਅਜਿਹੀਆਂ ਚੀਜ਼ਾਂ ਗ੍ਰਹਿਣ ਕਰਨ ਵਾਲਾ ਬੰਦਾ ਦੁਨੀਆ ਦਾ ਸਭ ਤੋਂ ਅਮੀਰ ਬੰਦਾ ਗਿਣਿਆ ਜਾ ਸਕਦਾ ਹੈ ਕਿਉਂਕਿ ਉਸ ਕੋਲੋਂ ਇਨ੍ਹਾਂ ਚੀਜ਼ਾਂ ਵਿੱਚੋਂ ਇਕ ਵੀ ਖੋਹੀ ਨਹੀਂ ਜਾ ਸਕਦੀ ਜਦਕਿ ਪੈਸਾ, ਧੇਲਾ, ਜਾਇਦਾਦ, ਸਭ ਪਲਾਂ ਵਿਚ ਹੀ ਖ਼ੁਰਦ ਬੁਰਦ ਹੋ ਸਕਦੇ ਹਨ।

ਦੂਜਿਆਂ ਨੂੰ ਜਦੋਂ ਖ਼ੁਸ਼ੀ ਮਹਿਸੂਸ ਕਰਵਾ ਦਿੱਤੀ ਜਾਏ, ਤਾਂ ਉਹ ਵੇਲਾ ਕਿਸੇ ਵੀ ਇਨਸਾਨ ਦੀ ਜ਼ਿੰਦਗੀ ਵਿਚ ਸਭ ਤੋਂ ਵੱਧ ਸੰਤੁਸ਼ਟੀ ਦੇਣ ਵਾਲਾ ਹੁੰਦਾ ਹੈ।

ਇਹੀ ਕੁੱਝ ਉਸ ਬਜ਼ੁਰਗ ਔਰਤ ਕੋਲੋਂ ਸਿਖਿਆ ਜਾ ਸਕਦਾ ਹੈ ਕਿਉਂਕਿ ਉਸਨੇ ਆਪਣੀਆਂ ਲੋੜਾਂ ਸੀਮਤ ਕਰ ਲਈਆਂ ਹੋਈਆਂ ਸਨ। ਉਸਨੂੰ ਆਪਣੀ ਦੋ ਵੇਲੇ ਦੀ ਰੋਟੀ ਤੋਂ ਉੱਪਰ ਕੁੱਝ ਨਹੀਂ ਸੀ ਚਾਹੀਦਾ ਜੋ ਉਹ ਗੁਰਦੁਆਰੇ ਖਾ ਆਉਂਦੀ ਸੀ। ਫੇਰ ਵੀ ਉਹ ਦੂਜਿਆਂ ਨੂੰ ਮਦਦ ਲਈ ਆਏ ਵੇਖ ਝਟ ਇਧਰੋਂ ਉਧਰੋਂ ਚੀਜ਼ਾਂ ਇਕੱਠੀਆਂ ਕਰ ਚਾਹ ਤਿਆਰ ਕਰ ਲਿਆਈ ਸੀ। ਉਸ ਲਈ ਸਭ ਬਰਾਬਰ ਸਨ ਤੇ ਹਰ ਕੋਈ ਉਸਦਾ ਆਪਣਾ ਬੱਚਾ ਸੀ। ਆਪਣੇ ਜ਼ਮੀਰ ਦੀ ਅਵਾਜ਼ ਸੁਣਨ ਲਈ ਉਸ ਕੋਲ ਸਮਾਂ ਸੀ।

ਏਨੀ ਵਡਮੁੱਲੀ ਜਾਇਦਾਦ ਦੇ ਹੁੰਦਿਆਂ ਭਲਾ ਕੌਣ ਸੰਤੁਸ਼ਟੀ ਦੀ ਸਿਖਰ ਨਹੀਂ ਛੂਹ ਲਵੇਗਾ ਕਿ ਪਿੰਡ ਵਿੱਚੋਂ ਲੰਘਦਾ ਹਰ ਜਣਾ ਉਸ ਬੀਬੀ ਦਾ ਹਾਲ ਚਾਲ ਪੁੱਛਦਾ ਲੰਘੇ।

ਸਿਆਣਿਆਂ ਦੇ ਸੰਤੁਸ਼ਟੀ ਮਹਿਸੂਸ ਕਰਨ ਲਈ ਸੁਝਾਏ ਨੁਕਤੇ ਬੜੇ ਕਾਰਗਰ ਸਾਬਤ ਹੋਏ ਹਨ। ਆਪਣੀ ਜੀਭ ਨੂੰ ਕਿਸੇ ਹੋਰ ਨੂੰ ਠੇਸ ਪਹੁੰਚਾਉਣ ਤੋਂ ਵਰਜਿਤ ਕਰ ਦਿਓ ਤੇ ਵੇਖੋ ਅਨੰਦ ਹੀ ਅਨੰਦ। ਜਦੋਂ ਕਿਸੇ ਦੇ ਪਿੱਠ ਪਿੱਛੇ ਕਿਸੇ ਪ੍ਰਤੀ ਜ਼ਹਿਰ ਉਗਲਿਆ ਜਾਂਦਾ ਹੈ ਤਾਂ ਉਹ ਕੁੱਝ ਪਲਾਂ ਦੀ ਸੰਤੁਸ਼ਟੀ ਹੁੰਦੀ ਹੈ ਕਿਉਂਕਿ ਉਸਤੋਂ ਬਾਅਦ ਦਾ ਇਕ ਡਰ ਦਿਲ ਅੰਦਰ ਸਮਾ ਜਾਂਦਾ ਹੈ ਕਿ ਕੋਈ ਹੋਰ ਸਾਡੇ ਬਾਰੇ ਤਾਂ ਨਹੀਂ ਜ਼ਹਿਰ ਉਗਲ ਰਿਹਾ ? ਇਹੀ ਸੋਚ ਝਟ ਸੰਤੁਸ਼ਟ ਹੋਣ ਦੇ ਇਹਸਾਸ ਨੂੰ ਖੇਰੂੰ ਖੇਰੂੰ ਕਰ ਦਿੰਦੀ ਹੈ। ਦੂਜੇ ਪਾਸੇ ਜਿਹੜਾ ਕੋਈ ਜਣਾ ਅਗਾਂਹ ਵਧ ਰਿਹਾ ਹੋਵੇ ਤੇ ਕਿਸੇ ਹੋਰ ਵੱਲੋਂ ਕਹੇ ਪੁੱਠੇ ਸ਼ਬਦਾਂ ਨਾਲ ਉਸਦੀ ਸ਼ਾਂਤੀ ਭੰਗ ਹੋ ਰਹੀ ਹੋਵੇ ਤਾਂ ਜ਼ਿੰਦਗੀ ਪ੍ਰਤੀ ਨਜ਼ਰੀਆ ਉਸਨੂੰ ਇਸ ਵਿੱਚੋਂ ਅਥਾਹ ਖ਼ੁਸ਼ੀ ਦੀ ਪ੍ਰਾਪਤੀ ਦੇ ਸਕਦਾ ਹੈ। ਏਨਾ ਸੋਚ ਕੇ ਵੇਖੋ ਕਿ ਜੇ ਕੋਈ ਪਿਛਾਂਹ ਖਿਚ ਰਿਹਾ ਹੈ ਤਾਂ ਯਕੀਨਨ ਜੇ ਜ਼ਿਆਦਾ ਨਹੀਂ ਤਾਂ ਘੱਟੋ ਘੱਟ ਇਕ ਕਦਮ ਤਾਂ ਦੂਜੇ ਨਾਲੋਂ ਅਗਾਂਹ ਪੁੱਟਿਆ ਹੀ ਗਿਆ ਹੈ ਜਿਸ ਸਦਕਾ ਉਸਨੂੰ ਪਿਛਾਂਹ ਖਿੱਚਣ ਦੀ ਲੋੜ ਮਹਿਸੂਸ ਹੋਈ।

ਮੈਨੂੰ ਬਚਪਨ ਵਿਚ ਇਕ ਕਹਾਣੀਆਂ ਦੀ ਕਿਤਾਬ ਖ਼ਰੀਦ ਕੇ ਦਿੱਤੀ ਗਈ ਸੀ ਜਿਸ ਵਿਚ ਵੱਖੋ ਵੱਖਰੇ ਦੇਸਾਂ ਦੀਆਂ ਚੋਣਵੀਆਂ ਕਹਾਣੀਆਂ ਸ਼ਾਮਲ ਸਨ। ਉਨ੍ਹਾਂ ਵਿੱਚੋਂ ਇਕ ਜਪਾਨੀ ਕਹਾਣੀ ਮੈਨੂੰ ਅੱਜ ਵੀ ਯਾਦ ਹੈ ਜਿਹੜੀ ਮੈਂ ਕਈ ਵਾਰ ਪੜ੍ਹੀ ਸੀ।

ਉਸ ਵਿਚ ਲਿਖਿਆ ਸੀ ਕਿ ਦੋ ਜਪਾਨੀ ਸਮਾਜ ਸੇਵੀ ਫਕੀਰ ਸਨ। ਇਕ ਬਜ਼ੁਰਗ ਤੇ ਇਕ ਉਸਦਾ ਚੇਲਾ। ਉਹ ਦੋਵੇਂ ਫਕੀਰ ਸਾਲ ਦੇ ਅੱਠ ਮਹੀਨੇ ਅਲੱਗ ਅਲੱਗ ਪਿੰਡਾਂ ਵਿਚ, ਜੰਗਲਾਂ ਵਿਚ, ਪਹਾੜਾਂ ਵਿਚ ਲੋਕਾਂ ਨੂੰ ਰੱਬ ਨਾਲ ਜੋੜਦੇ ਹੋਏ ਘੁੰਮਦੇ ਰਹੇ। ਜਦੋਂ ਬਰਸਾਤਾਂ ਦਾ ਸਮਾਂ ਆਇਆ

ਤਾਂ ਉਹ ਵਾਪਸ ਜੰਗਲ ਵਿਚ ਆਪਣੀ ਕੁਟੀਆ ਵਿਚ ਪਹੁੰਚੇ। ਪਹੁੰਚ ਕੇ ਵੇਖਿਆ ਕਿ ਉੱਥੇ ਮੀਂਹ ਅਤੇ ਤੂਫਾਨ ਕਾਰਨ ਕੁਟੀਆ ਦੀ ਅੱਧੀ ਛੱਤ ਡਿਗ ਚੁੱਕੀ ਹੋਈ ਸੀ ਤੇ ਸਭ ਕੁੱਝ ਤਹਿਸ ਨਹਿਸ ਹੋਇਆ ਪਿਆ ਸੀ। ਰਾਤ ਦਾ ਸਮਾਂ ਹੋ ਚੁੱਕਿਆ ਸੀ ਤੇ ਪਿੰਡ ਕਾਫੀ ਦੂਰ ਸੀ।

ਇਹ ਵੇਖ ਕੇ ਚੇਲਾ ਉੱਚੀ ਉੱਚੀ ਬੋਲਣ ਲਗ ਪਿਆ, ਇਹ ਰੱਬ ਕਿਹੋ ਜਿਹਾ ਹੈ। ਉਸਨੂੰ ਦਿਸਦਾ ਨਹੀਂ ਕਿ ਅਸੀਂ ਲੋਕਾਂ ਨੂੰ ਉਸ ਨਾਲ ਜੋੜਦੇ ਪਏ ਹਾਂ ਤੇ ਉਸਦਾ ਗੁਣਗਾਨ ਕਰਦੇ ਪਏ ਹਾਂ। ਉਸਨੇ ਸਾਡਾ ਹੀ ਨੁਕਸਾਨ ਕਰਨਾ ਸੀ ? ਹੋਰ ਬਥੇਰੇ ਘਰ ਸਨ ਜਿਨ੍ਹਾਂ ਨੂੰ ਬਰਬਾਦ ਕਰ ਸਕਦਾ ਸੀ। ਇਹੋ ਜਿਹਾ ਰੱਬ ਨਾ ਵੀ ਹੋਵੇ ਤਾਂ ਕੀ ਫ਼ਰਕ ਪੈ ਜਾਣਾ ਸੀ ?

ਕੋਈ ਵਸ ਨਾ ਚਲਦਾ ਵੇਖ ਬੁੜ ਬੁੜ ਕਰਦਾ ਹੋਇਆ ਉਹ ਚੇਲਾ ਅੱਧੀ ਛੱਤ ਦੇ ਹੇਠਾਂ ਕਪੜਾ ਵਲੇਟ ਕੇ ਪੈ ਗਿਆ ਤੇ ਸਾਰੀ ਰਾਤ ਰੱਬ ਨੂੰ ਕੋਸਦਾ ਰਿਹਾ। ਪੂਰੀ ਰਾਤ ਉਹ ਪਾਸੇ ਹੀ ਲੈਂਦਾ ਰਿਹਾ।

ਦੂਜੇ ਪਾਸੇ ਬਜ਼ੁਰਗ ਫ਼ਕੀਰ ਟੁੱਟੀ ਕੁਟੀਆ ਵੇਖ ਕੇ ਹੱਥ ਜੋੜ ਕੇ ਖੜਾ ਹੋ ਗਿਆ, ਨਤਮਸਤਕ ਹੋਇਆ ਤੇ ਰੱਬ ਦਾ ਸ਼ੁਕਰਾਨਾ ਕਰਦੇ ਹੋਏ ਕਹਿਣ ਲੱਗਿਆ, ਸ਼ੁਕਰ ਹੈ ਮੇਰਿਆ ਰੱਬਾ ਕਿ ਤੂੰ ਸਾਡੀ ਬੰਦਗੀ ਵੇਖਦੇ ਹੋਏ ਸਾਡਾ ਨੁਕਸਾਨ ਬਚਾ ਦਿੱਤਾ। ਜੇ ਸਭ ਕੁੱਝ ਢਹਿ ਗਿਆ ਹੁੰਦਾ ਤਾਂ ਇਸ ਉਜਾੜ ਬੀਆਬਾਨ ਜੰਗਲ ਵਿਚ ਅੱਧ ਰਾਤ ਨੂੰ ਸਾਡਾ ਕੀ ਬਣਦਾ ?

ਰਾਤ ਨੂੰ ਬਜ਼ੁਗ ਫ਼ਕੀਰ ਟੁੱਟੀ ਛੱਤ ਵਾਲੇ ਪਾਸੇ ਲੇਟ ਗਿਆ ਤੇ ਡੂੰਘੀ ਨੀਂਦਰ ਸੁੱਤਾ। ਸਵਖ਼ਤੇ ਤਿੰਨ ਵਜੇ ਬੰਦਗੀ ਕਰਨ ਲਈ ਉਠਿੱਆ ਤਾਂ ਉਸ ਦੀ ਨਜ਼ਰ ਸਿੱਧੇ ਉੱਤੇ ਅਸਮਾਨ ਵਿਚਲੇ ਚੰਨ ਉੱਪਰ ਪਈ।

ਦੋਵੇਂ ਹੱਥ ਜੋੜ ਕੇ ਰੱਬ ਦਾ ਇਕ ਵਾਰ ਫੇਰ ਧੰਨਵਾਦ ਕਰਦਿਆਂ ਉਸ ਫ਼ਕੀਰ ਨੇ ਕਿਹਾ ਕਿ ਕਿਸਤਰ੍ਹਾਂ ਮੈਂ ਤੁਹਾਡਾ ਸ਼ੁਕਰੀਆ ਕਰਾਂ ਕਿ ਹਾਲੇ ਤਕ ਮੈਂ ਇਸ ਅਨਮੋਲ ਕੁਦਰਤੀ ਖ਼ੂਬਸੂਰਤੀ ਦਾ ਦੀਦਾਰ ਹੀ ਨਹੀਂ ਸੀ ਕਰ ਸਕਿਆ। ਅੱਜ ਵੀ ਜੇ ਇਹ ਛੱਤ ਨਾ ਟੁੱਟੀ ਹੁੰਦੀ ਤਾਂ ਮੈਂ ਅੱਗੇ ਦੀ ਤਰ੍ਹਾਂ ਮੂੰਹ ਹੱਥ ਧੋ ਕੇ ਧਿਆਨ ਲਾ ਕੇ ਬਹਿ ਜਾਣਾ ਸੀ ਤੇ ਕੁਦਰਤ ਦੀ ਕਾਰੀਗਰੀ ਤੋਂ ਅਣਭਿੱਜ ਰਹਿ ਜਾਣਾ ਸੀ।

ਇਨ੍ਹਾਂ ਦੋਨਾਂ ਫ਼ਕੀਰਾਂ ਵਿਚ ਕਿੰਨਾ ਅੰਤਰ ਸੀ। ਇਕ ਪੂਰੀ ਤਰ੍ਹਾਂ ਸੰਤੁਸ਼ਟ ਤੇ ਦੂਜਾ ਪੂਰੀ ਤਰ੍ਹਾਂ ਅਸੰਤੁਸ਼ਟ !

ਦਰਅਸਲ ਜਦੋਂ ਕੁੱਝ ਖੁੱਸ ਜਾਣ ਦਾ ਭੈਅ ਖ਼ਤਮ ਹੋ ਜਾਏ ਤਾਂ ਉਸੇ ਸਮੇਂ ਦਿਲ ਅੰਦਰ ਸੰਤੁਸ਼ਟੀ ਸਮੋਣ ਲਗ ਪੈਂਦੀ ਹੈ। ਬਜ਼ੁਰਗ ਫ਼ਕੀਰ ਸਭ ਕੁੱਝ ਤਿਆਗ ਚੁੱਕਿਆ ਸੀ। ਉਸਦਾ ਚੇਲਾ ਸਿਰਫ ਪਹਿਰਾਵੇ ਪੱਖੋਂ ਉਸਦੇ ਨਾਲ ਸੀ ਪਰ, ਦਿਲੋਂ ਕੁੱਝ ਪਾ ਲੈਣ ਦੀ ਤਮੰਨਾ ਉਸ ਅੰਦਰ ਭਰੀ ਪਈ ਸੀ ਕਿ ਰੱਬ ਨੂੰ ਵੀ ਉਹ ਆਪਣੇ ਵਸ ਵਿਚ ਕਰਨ ਦੇ ਚੱਕਰ ਵਿਚ ਸੀ।

ਹੁਣ ਕਰੀਏ ਗੱਲ ਨਵਜੰਮੇਂ ਬੱਚੇ ਦੀ !

ਕੁਦਰਤ ਨੇ ਤਾਂ ਨਿੱਕੇ ਬੱਚੇ ਨੂੰ ਪੂਰਨ ਤੌਰ ਤੇ ਸੰਤੁਸ਼ਟ ਕਰ ਕੇ ਭੇਜਿਆ ਹੁੰਦਾ ਹੈ। ਜਿਉਂ ਹੀ ਢਿੱਡ ਭਰ ਜਾਏ, ਉਹ ਉਸਤੋਂ ਉੱਪਰ ਇਕ ਬੂੰਦ ਵੀ ਅੰਦਰ ਨਹੀਂ ਲੰਘਾਉਂਦਾ। ਜੇ ਮਾਂ ਹੋਰ ਠੂਸ ਦੇਵੇ ਤਾਂ ਝਟ ਉਲਟੀ ਕਰ ਦਿੰਦਾ ਹੈ।

ਜਿਉਂ ਜਿਉਂ ਬੱਚਾ ਵੱਡਾ ਹੁੰਦਾ ਜਾਂਦਾ ਹੈ, ਉਹ ਵੀ ਮਾਪਿਆਂ ਦੀ ਸੋਚ ਦੇ ਅਸਰ ਹੇਠ ਆਉਂਦਿਆਂ ਹੀ ਅਸੰਤੁਸ਼ਟ ਬਣਨ ਲਗ ਪੈਂਦਾ ਹੈ। ਫੇਰ ਤਾਂ ਕੀ ਖਾਣਾ, ਕੀ ਪਾਣਾ ਤੇ ਕੀ ਖੇਡਣ ਵਾਸਤੇ ਲੈਣਾ, ਹਰ ਚੀਜ਼ ਲਈ ਉਸਦੀ ਮੰਗ ਵਧਦੀ ਹੀ ਤੁਰੀ ਜਾਂਦੀ ਹੈ ਤੇ ਉਹ ਬਸ ਕਰਨਾ ਭੁੱਲ ਹੀ ਜਾਂਦਾ ਹੈ।

ਇਹੀ ਦੌੜ ਅਸੀਂ ਜ਼ਿੰਦਗੀ ਦੇ ਆਖ਼ਰੀ ਸਾਹ ਤਕ ਦੌੜਦੇ ਰਹਿੰਦੇ ਹਾਂ ਤੇ ਫੇਰ ਉਹੀ ਹੁੰਦਾ ਹੈ ਜੋ ਉਸ ਅਮੀਰ ਬਜ਼ੁਰਗ ਨਾਲ ਹੋਇਆ ! ਸਭ ਕੁੱਝ ਪਾ ਲੈਣ ਤੋਂ ਬਾਅਦ ਵੀ ਸੰਤੁਸ਼ਟੀ ਨਹੀਂ। ਦਰਅਸਲ ਅਸੀਂ ਆਪਣੇ ਅੱਜ ਨੂੰ ਜੀਉਣਾ ਸਿੱਖਿਆ ਹੀ ਨਹੀਂ। ਜਿਸ ਦਿਨ ਇਹ ਜਾਚ ਆ ਗਈ ਤਾਂ ਸੰਤੁਸ਼ਟ ਹੋਣਾ ਵੀ ਆਪਣੇ ਆਪ ਹੀ ਆ ਜਾਣਾ ਹੈ। ਦੁਨਿਆਵੀ ਚੀਜ਼ਾਂ ਦੀ ਖਿੱਚ ਹੀ ਸਾਨੂੰ ਆਪਣਿਆਂ ਦੇ ਦਿਲਾਂ ਤਕ ਪਹੁੰਚਣ ਦਾ ਰਸਤਾ ਭੁਲਾ ਦਿੰਦੀ ਹੈ ਤੇ ਅਸੀਂ ਅੱਧੀ ਜ਼ਿੰਦਗੀ ਉਨ੍ਹਾਂ ਚੀਜ਼ਾਂ ਨੂੰ ਇਕੱਠਿਆਂ ਕਰਨ ਵਿਚ ਲੰਘਾ ਦਿੰਦੇ ਹਾਂ ਤੇ ਬਾਕੀ ਦੀ ਜ਼ਿੰਦਗੀ ਉਨ੍ਹਾਂ ਨੂੰ ਸੰਭਾਲਦਿਆਂ ਕਿ ਕਿਤੇ ਕੋਈ ਹੋਰ ਉਨ੍ਹਾਂ ਨੂੰ ਖੋਹ ਕੇ ਨਾ ਲੈ ਜਾਏ।

ਪਤਾ ਜੇ, ਉਬਲਦੇ ਜਾਂ ਖੌਲਦੇ ਪਾਣੀ ਵਿਚ ਪਰਛਾਵੇਂ ਨਹੀਂ ਦਿਸਦੇ। ਇਸੇ ਹੀ ਤਰ੍ਹਾਂ ਕਾਹਲ ਵਿਚ ਇਹ ਲੇਖ ਪੜ੍ਹ ਕੇ ਇਸ ਦੀ ਮਹੱਤਾ ਨਹੀਂ ਸਮਝ ਆ ਸਕਦੀ। ਕਦੇ ਵਿਹਲੇ ਵੇਲੇ ਬਹਿ ਕੇ ਪੜ੍ਹਨ ਨਾਲ ਹੀ ਸਭ ਸਮਝਿਆ ਜਾ ਸਕਦਾ ਹੈ।

ਗੁਰੂ ਸਾਹਿਬ ਨੇ ਤਾਂ ਸੰਸਾਰੀ ਚੀਜ਼ਾਂ ਬਾਰੇ ਸਪਸ਼ਟ ਕਰ ਹੀ ਦਿੱਤਾ ਹੈ ਕਿ ਇਨ੍ਹਾਂ ਪਿੱਛੇ ਭੱਜ ਕੇ ਕੁੱਝ ਹਾਸਲ ਨਹੀਂ ਹੋਣ ਲੱਗਿਆ।

ਸੰਗਿ ਤੇਰੈ ਕਛੂ ਨਾ ਚਾਲੈ ਬਿਨਾ ਗੋਬਿਦ ਨਾਮਾ॥
ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ॥
ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ॥
ਬਿਨਵੰਤ ਨਾਨਕ ਬਿਨ ਸਾਧ ਸੰਗਮ ਸਭ ਮਿਥਿਆ ਸੰਸਾਰੀ॥ ( ਪੰਨਾ ੫੪੮)

*ਬੱਚਿਆਂ ਦੀ ਮਾਹਿਰ,*
*੨੮, ਪ੍ਰੀਤ ਨਗਰ, ਲੋਅਰ ਮਾਲ. , ਪਟਿਆਲਾ।*
*ਫੋਨ ਨੰ. ੦੧੭੫-੨੨੧੬੭੮੩*

# ਪਰਿਵਾਰਕ ਪਿਛੋਕੜ

—ਵਰਿਆਮ ਸਿੰਘ ਸੰਧੂ



ਅਸੀਂ ਪੰਜ ਭੈਣ-ਭਰਾ ਹਾਂ ਤਿੰਨ ਭੈਣਾਂ ਅਤੇ ਦੋ ਭਰਾ ਮੈਂ ਸਭ ਤੋਂ ਵੱਡਾ ਹਾਂ ਪਲੇਠੀ ਦਾ ਪੁੱਤ ਪੰਜਾਬ ਦੀ ਰਵਾਇਤ ਅਨੁਸਾਰ ਕੁੜੀਆਂ ਆਪਣਾ ਪਹਿਲਾ ਬੱਚਾ ਆਪਣੇ ਪੇਕੇ ਪਿੰਡ ਜੰਮਦੀਆਂ ਸਨ ਅੰਮ੍ਰਿਤਸਰ ਜ਼ਿਲ੍ਹੇ ਦੀ ਅਜਨਾਲਾ ਤਹਿਸੀਲ ਦੇ ਪਿੰਡ ਚਵਿੰਡਾ ਕਲਾਂ ਵਿੱਚ ਮੈਂ ੫ ਦਸੰਬਰ ੧੯੪੫ ਨੂੰ ਬੁੱਧਵਾਰ ਵਾਲੇ ਦਿਨ ਪੈਦਾ ਹੋਇਆ ਉਂਜ ਸਰਕਾਰੀ ਰੀਕਾਰਡ ਅਨੁਸਾਰ ਮੇਰੀ ਜਨਮ ਮਿਤੀ ੧੦ ਸਤੰਬਰ ੧੯੪੫ ਹੈ ਮੇਰੇ ਨਾਨਕੇ ਔਲਖ ਜੱਟ ਹਨ ਮੇਰੇ ਨਾਨੇ ਠਾਕੁਰ ਸਿੰਘ ਹੁਰਾਂ ਦੀ ਭੈਣ ਮੰਗਲ ਕੌਰ (ਮੰਗਲੀ) ਲਾਹੌਰ ਜ਼ਿਲ੍ਹੇ ਦੀ ਕਸੂਰ ਤਹਿਸੀਲ ਦੇ ਵੱਡੇ ਅਤੇ ਨਾਮੀਂ ਪਿੰਡ ਭੜਾਣਾ ਵਿੱਚ ਹਰੀ ਸਿੰਘ ਨਾਲ ਵਿਆਹੀ ਹੋਈ ਸੀ ਹਰੀ ਸਿੰਘ ਤੋਂ ਛੋਟੇ ਉਸਦੇ ਦੋ ਭਰਾ ਸਨ; ਚੰਦਾ ਸਿੰਘ ਅਤੇ ਬਿਸ਼ਨ ਸਿੰਘ ਸਭ ਤੋਂ ਛੋਟਾ ਬਿਸ਼ਨ ਸਿੰਘ ਸਿੱਧੜ ਹੋਣ ਕਰਕੇ ਅਣਵਿਆਹਿਆ ਰਿਹਾ ਅਤੇ ਆਪਣੇ ਵੱਡੇ ਭਰਾਵਾਂ ਦਾ ਮਾਲ-ਡੰਗਰ ਸਾਂਭਦਾ ਚੰਦਾ ਸਿੰਘ, ਜਿਸਨੇ ਭਵਿੱਖ ਵਿੱਚ ਮੇਰਾ ਦਾਦਾ ਬਣਨਾ ਸੀ, ਲਾਹੌਰ ਜ਼ਿਲ੍ਹੇ ਦੇ ਇੱਕ ਹੋਰ ਵੱਡੇ ਪਿੰਡ ਸੁਰ ਸਿੰਘ ਵਿੱਚ ਪਾਲਾ ਸਿੰਘ ਦੀ ਧੀ ਧੰਨ ਕੌਰ ਨਾਲ ਵਿਆਹਿਆ ਗਿਆ

ਪਾਲਾ ਸਿੰਘ ਦਾ ਪਿਤਾ ਕਿਸ਼ਨ ਸਿੰਘ ਘੋੜੇ ਪਾਲਣ ਦਾ ਸ਼ੌਕੀਨ ਹੋਣ ਕਰਕੇ ਸਮੁੱਚੇ ਇਲਾਕੇ ਵਿੱਚ ਪ੍ਰਸਿੱਧ ਸੀ ਉਸਦੀ ਪ੍ਰਸਿੱਧੀ ਦਾ ਕਾਰਨ ਅਜਿਹਾ ਵਿਗਿਆਨਕ ਹੁਨਰ ਉਸ ਕੋਲ ਹੋਣਾ ਸੀ, ਜਿਸ ਸਦਕਾ ਉਹ ਆਪਣੇ ਸੁਾਨ ਘੋੜੇ ਰਾਹੀਂ ਗਰਭਿਤ ਹੋਈ ਘੋੜੀ ਦੇ ਮਾਲਕ ਦੇ ਮਨਚਾਹੇ ਰੰਗ ਦਾ ਵਛੇਰਾ/ਵਛੇਰੀ ਪੈਦਾ ਕਰਵਾ ਸਕਦਾ ਸੀ ਦੱਸਣ ਵਾਲੇ ਦੱਸਦੇ ਹਨ ਕਿ ਉਹ ਘੋੜੇ ਦਾ ਵੀਰਜ ਕੈਂਹ ਦੇ ਛੰਨੇ ਵਿੱਚ ਪਾ ਕੇ ਉਸ ਵਿੱਚ ਲੋੜੀਂਦਾ ਨਿਸਚਿਤ ਰੰਗ ਮਿਲਾ ਕੇ ਨੜੇ ਦੇ ਖੋਲ ਵਿੱਚ ਪਾਉਂਦਾ ਅਤੇ ਫਿਰ ਉਸ ਨੜੇ ਨੂੰ ਘੋੜੀ ਦੀ ਬੱਚੇਦਾਨੀ ਤੱਕ ਪੁਚਾ ਕੇ ਪਿੱਛੋਂ ਫੂਕ ਮਾਰਦਾ ਵੀਰਜ ਘੋੜੀ ਦੇ ਗਰਭ ਅੰਦਰ ਪਹੁੰਚ ਜਾਂਦਾ ਇਹ ਪੁਰਾਣੇ ਬਜ਼ੁਰਗਾਂ ਤੋਂ ਸੁਣੀ ਦੰਦ-ਕਥਾ ਹੈ ਅਸਲ ਵਿਧੀ ਪਤਾ ਨਹੀਂ ਉਹ ਕੀ ਅਖ਼ਤਿਆਰ ਕਰਦਾ ਸੀ ਪਰ ਹੋਵੇਗੀ ਉਹ ਨਿਸਚੇ ਹੀ ਕੋਈ ਵਿਗਿਆਨਕ-ਵਿਧੀ ਉਂਜ ਅਨਪੜ੍ਹ ਕਿਸਾਨ ਕੋਲ ਇਸ ਹੁਨਰ ਦਾ ਹੋਣਾ ਉਸਨੂੰ ਹੈਰਾਨੀ ਭਰੀ ਸ਼ਲਾਘਾ ਦਾ ਪਾਤਰ ਬਣਾਉਂਦਾ ਹੈ ਉਸ ਬਾਰੇ ਇਹ ਕਹਾਣੀ ਵੀ ਪ੍ਰਸਿੱਧ ਸੀ ਕਿ ਇੱਕ ਵਾਰ ਉਸਦੀ ਇਸ ਸ਼ੋਭਾ ਨੂੰ ਸੁਣ ਕੇ ਲਾਹੌਰ ਦੇ ਡੀ ਸੀ ਨੇ ਅਹਿਲਕਾਰ ਭੇਜ ਕੇ ਆਪਣੇ ਕੋਲ ਸੱਦਿਆ ਅਹਿਲਕਾਰ ਨੇ ਆਪਣੇ ਆਉਣ ਦਾ ਮਕਸਦ ਪਹਿਲਾਂ ਹੀ ਦੱਸ ਦਿੱਤਾ ਸੀ 'ਸਾਹਬ-ਬਹਾਦਰ' ਨੂੰ ਆਪਣੀ ਘੋੜੀ ਤੋਂ ਕਾਲੇ-ਚਿੱਟੇ ਡੱਬਾਂ ਵਾਲਾ ਬੱਚਾ ਚਾਹੀਦਾ ਸੀ ਕਿਸ਼ਨ ਸਿੰਘ ਨੇ ਆਪਣੇ ਰੰਗਾਂ ਜਾਂ ਹੋਰ ਲੋੜੀਂਦੀਆਂ ਚੀਜ਼ਾਂ ਨੂੰ ਡੱਬੀ ਵਿੱਚ ਪਾਇਆ ਅਤੇ ਡੱਬੀ ਖੱਦਰ ਦੇ ਲੰਮੇ ਕੁੜਤੇ ਦੀ ਅੰਦਰਲੀ ਵੱਡੀ ਜੇਬ ਵਿੱਚ ਪਾ ਲਈ ਨਾਲ ਲੈ ਲਿਆ ਨੜਾ ਸੁਾਨ ਘੋੜਾ ਤਾਂ ਉਹ ਨਾਲ ਲੈ ਕੇ ਗਿਆ ਹੀ ਸੀ ਉਹ ਡੀ ਸੀ ਦੇ ਪੇਸ਼ ਹੋਇਆ ਤਾਂ ਡੀ ਸੀ ਨੇ ਪੁੱਛਿਆ,

"ਵੈੱਲ ਕਿਸ਼ਨ ਸਿੰਘ! ਅਪਨਾ ਗੋੜ੍ਹਾ ਸਾਥ ਲਾਇਆ ਹੈ?"

"ਜੀ ਘੋੜਾ ਤਾਂ ਮੇਰੇ ਬੋਝੇ ਵਿੱਚ ਹੈ" ਕਿਸ਼ਨ ਸਿੰਘ ਨੇ ਜੇਬ ਵਿੱਚ ਪਈ ਡੱਬੀ ਉੱਤੇ ਹੱਥ ਰੱਖਿਆ ਅਤੇ ਮੁੱਛਾਂ ਵਿੱਚ ਹੱਸਿਆ

"ਬੋਝੇ ਵਿੱਚ?" ਹੈਰਾਨ ਹੋਏ ਡੀ ਸੀ ਨੇ ਪੱਛਿਆ

ਨਾਲ ਗਏ ਬੰਦੇ ਨੇ ਵਿਆਖਿਆ ਕੀਤੀ ਤਾਂ ਡੀ ਸੀ ਮੁਸਕਰਾ ਪਿਆ

ਕਹਿੰਦੇ ਨੇ ਜਦੋਂ ਡੀ ਸੀ ਦੀ ਘੋੜੀ ਨੇ ਬੱਚਾ ਦਿੱਤਾ ਤਾਂ ਉਹਦਾ ਆਪਣਾ ਮਨ-ਚਾਹਿਆ ਰੰਗ ਵੇਖ ਕੇ ਉਹ ਧੰਨ-ਧੰਨ ਹੋ ਗਿਆ

ਕੁਝ ਚਿਰ ਬਾਦ ਜਦੋਂ ਬਾਰ ਵਿੱਚ ਜ਼ਮੀਨਾਂ ਅਲਾਟ ਕਰਨ ਦੀ ਲੱਗੀ ਡਿਊਟੀ ਸਮੇਂ ਉਸ ਡੀ ਸੀ ਨੇ ਕਿਸ਼ਨ ਸਿੰਘ ਨੂੰ ਚਿੱਠੀ ਭਿਜਵਾਈ ਕਿ ਉਹ ਉਸਨੂੰ ਮਿਲੇ ਤਾਂ ਕਿ ਉਹਦੀ ਇੱਛਾ ਅਨੁਸਾਰ ਉਸਨੂੰ ਨਵੀਂ ਵਸਾਈ ਜਾ ਰਹੀ ਬਾਰ ਵਿੱਚ ਜ਼ਮੀਨ ਅਲਾਟ ਕੀਤੀ ਜਾ ਸਕੇ ਕਿਸ਼ਨ ਸਿੰਘ ਨੇ ਉਹ ਚਿੱਠੀ ਪੜ੍ਹਵਾ ਕੇ ਇੱਕ ਪਾਸੇ ਰੱਖ ਛੱਡੀ ਅਤੇ ਡਿਓੜ੍ਹੀ ਵਿੱਚ ਆਪਣੇ ਕੋਲ ਬੈਠੇ ਬੰਦਿਆਂ ਨੂੰ ਆਖਿਆ, "ਮੇਰੇ ਕੋਲ ਪਹਿਲਾਂ ਹੀ ਫੂਕਣ ਜੋਗੀ ਜ਼ਮੀਨ ਐ ਮੈਂ ਜ਼ਮੀਨ ਦਾ ਕੀ ਕਰਨਾ "

ਇਹ ਤਾਂ ਵੱਖਰੀ ਗੱਲ ਹੈ ਕਿ ਲੋਕਾਂ ਦੇ ਆਖਣ-ਵੇਖਣ ਤੇ ਕਿਸ਼ਨ ਸਿੰਘ ਦਾ ਪੁੱਤਰ ਪਾਲਾ ਸਿੰਘ ਆਪਣੇ ਪਿਓ ਤੋਂ ਚੋਰੀ, 'ਸਾਹਬ-ਬਹਾਦਰ' ਨੂੰ, ਪੁੱਛ-ਪੁਛਾ ਕੇ, ਦੌਰੇ ਦੇ ਕਿਸੇ ਅਗਲੇ ਪੜਾਅ 'ਤੇ, ਆਪਣੇ ਪਿਓ ਵੱਲੋਂ ਜਾ ਮਿਲਿਆ ਕਾਫ਼ੀ ਪਛੜ ਕੇ ਪੁੱਜਣ 'ਤੇ ਵੀ ਉਸਨੂੰ ਦੋ ਮੁਰੱਬੇ

ਜ਼ਮੀਨ ਅਲਾਟ ਕਰ ਦਿੱਤੀ ਗਈ

"ਨਹੀਂ ਤਾਂ ਸਰਦਾਰ ਜੇ ਆਪ ਵੇਲੇ ਸਿਰ ਸਾਹਬ ਕੋਲ ਚਲਾ ਜਾਂਦਾ ਤਾਂ ਪਤਾ ਨਹੀਂ ਉਸਨੇ ਕਿੰਨੀ ਕੁ ਜ਼ਮੀਨ ਉਸਨੂੰ ਦੇ ਛੱਡਣੀ ਸੀ!" ਪਿੰਡ ਸੁਰ ਸਿੰਘ ਦਾ ਬਜ਼ੁਰਗ ਨੰਦ ਸਿੰਘ ਹਸਰਤ ਨਾਲ ਦੱਸਦਾ ਹੁੰਦਾ ਸੀ, "ਉਦੋਂ ਸੁਰ ਸਿੰਘ 'ਕਿਸ਼ਨ ਸਿੰਘ ਵਾਲਾ ਸੁਰ ਸਿੰਘ' ਕਰਕੇ ਵੱਜਦਾ ਹੁੰਦਾ ਸੀ ਦੂਰ ਦੂਰ ਤਾਈਂ ਡਿਓੜ੍ਹੀ ਵਿੱਚ ਰੌਣਕ ਲੱਗੀ ਰਹਿੰਦੀ ਪੰਜ-ਸੱਤ ਮੰਜੇ ਡੱਠੇ ਰਹਿੰਦੇ ਸਨ ਹਰ ਵੇਲੇ ਡਿਓੜ੍ਹੀ ਦਾ ਗਾਡੀ-ਦਰਵਾਜ਼ਾ ਹਰ ਆਏ ਗਏ ਬੰਦੇ ਲਈ ਖੁੱਲ੍ਹਾ ਰਹਿੰਦਾ ਰਾਹੀ-ਪਾਂਧੀ ਲੰਘਦੇ-ਆਉਂਦੇ ਸਰਦਾਰ ਨੂੰ ਸਾਸਰੀ ਕਾਲ ਆਖਦੇ ਲੱਸੀ-ਪਾਣੀ ਪੀਂਦੇ, ਅਰਾਮ ਕਰਦੇ, ਲੋੜ ਪੈਣ 'ਤੇ ਰਾਤ-ਬਰਾਤੇ ਵੀ ਸਰਦਾਰ ਉਹਨਾਂ ਦੀ ਠਾਹਰ ਹੁੰਦਾ› ਐਹਨਾਂ ਚਾਰ ਕੋਠੜੀਆਂ 'ਚ ਚਾਰ ਸ੍ਹਾਨ ਘੋੜੇ ਹੁੰਦੇ ਸਨ; ਦਰਸ਼ਨੀ ਇੱਕ ਇੱਕ ਕੋਠੜੀ 'ਚ ਇੱਕ ਇੱਕ ਘੋੜਾ ਘੋੜਿਆਂ ਨੂੰ ਦਾਣਾ ਅਤੇ ਪੱਠਾ-ਦੱਥਾ ਪਾਉਣ ਨੂੰ ਅਤੇ ਮਾਲਸ਼ ਅਤੇ ਖਰਖਰਾ ਕਰਨ ਲਈ ਬੰਦੇ ਰੱਖੇ ਹੁੰਦੇ"

ਕਿਸ਼ਨ ਸਿੰਘ ਹੁਰਾਂ ਦਾ ਰਿਹਾਇਸ਼ੀ ਘਰ ਉਹਨਾਂ ਦੀ ਪੱਤੀ 'ਚੰਦੂ ਕੀ' ਵਿੱਚ ਹੁੰਦਾ ਸੀ ਦੋ-ਮੰਜ਼ਿਲਾ, ਦੋ ਚੁਬਾਰਿਆਂ ਵਾਲਾ ਪੱਕਾ ਉੱਚਾ ਅਤੇ ਖੁੱਲ੍ਹਾ ਘਰ ਡੇਢ ਕਨਾਲ ਦੀ ਹਵੇਲੀ ਪਿੰਡ ਦੇ ਐਨ ਵਿਚਕਾਰ ਮਾਲ-ਡੰਗਰ ਸਾਂਭਣ ਵਾਸਤੇ ਰੱਖੀ ਹੋਈ ਸੀ ਜਿਸਦੀ ਉੱਚੀ ਛੱਤ ਵਾਲੀ ਖੁੱਲ੍ਹੀ ਅਤੇ ਪੱਕੀ ਡਿਓੜ੍ਹੀ ਦਾ ਗਾਡੀ-ਦਰਵਾਜ਼ਾ ਕਸਬਾ-ਨੁਮਾ ਪਿੰਡ ਦੇ ਬਾਜ਼ਾਰ ਵਿੱਚ ਖੁੱਲ੍ਹਦਾ ਆਸੇ ਪਾਸੇ ਸਭ ਬਾਹਮਣਾਂ-ਖੱਤਰੀਆਂ ਦੇ ਘਰ ਅਤੇ ਦੁਕਾਨਾਂ ਸਨ ਵਿਚਕਾਰ ਇੱਕੋ ਇੱਕ ਸੀ ਕਿਸ਼ਨ ਸਿੰਘ ਦੀ ਹਵੇਲੀ

'ਘੋੜਿਆਂ ਵਾਲੇ ਸਰਦਾਰ' ਕਹਿ ਕੇ ਜਾਣੇ ਜਾਂਦੇ ਇਸ ਪਰਿਵਾਰ ਵਿੱਚ ਹੀ ਵਿਆਹਿਆ ਗਿਆ ਸੀ ਮੇਰਾ ਦਾਦਾ ਚੰਦਾ ਸਿੰਘ ਕਿਸ਼ਨ ਸਿੰਘ ਦਾ ਪੁੱਤਰ ਪਾਲਾ ਸਿੰਘ ਉਸਦਾ ਸਹੁਰਾ ਸੀ ਦੋ ਸਾਲੇ ਸਨ ਹਕੀਕਤ ਸਿੰਘ ਅਤੇ ਗ਼ਰੀਬ ਸਿੰਘ ਮੇਰੇ ਦਾਦੇ ਦੇ ਛੋਟੇ ਸਾਲੇ ਹਕੀਕਤ ਸਿੰਘ ਦੇ ਘਰ ਕੋਈ ਔਲਾਦ ਨਹੀਂ ਸੀ

ਚੰਦਾ ਸਿੰਘ ਅਤੇ ਧੰਨ ਕੌਰ ਦੇ ਘਰ ਪਲੇਠੀ ਦੀ ਧੀ ਗੁਰਮੇਜੋ ਪੈਦਾ ਹੋਈ ਉਸ ਤੋਂ ਚਾਰ ਕੁ ਸਾਲ ਪਿੱਛੋਂ ਧੰਨ ਕੌਰ ਨੇ ਮੇਰੇ ਪਿਤਾ ਦੀਦਾਰ ਸਿੰਘ ਨੂੰ ਜਨਮ ਦਿੱਤਾ ਅਤੇ ਉਸਦੇ ਜਨਮ ਸਮੇਂ ਹੀ ਕੋਈ ਕਸਰ ਜਾਂ ਬੀਮਾਰੀ ਹੋ ਜਾਣ ਕਰਕੇ ਉਹ ਛੇ ਕੁ ਮਹੀਨੇ ਬਾਅਦ ਹੀ ਇਸ ਸੰਸਾਰ ਨੂੰ ਅਲਵਿਦਾ ਆਖ ਗਈ ਮੇਰਾ ਦਾਦਾ ਚੰਦਾ ਸਿੰਘ ਇਕੱਲਾ ਰਹਿ ਗਿਆ ਸੀ ਇਹਨਾਂ ਮਾਂ-ਮਹਿੱਟਰਾਂ ਨੂੰ ਪਾਲਣ ਵਾਸਤੇ

ਉਂਜ ਵੀ ਉਸਦੀਆਂ ਰੁਚੀਆਂ ਘਰ ਟਿਕ ਕੇ ਬੈਠਣ ਵਾਲੀਆਂ ਨਹੀਂ ਸਨ ਉਹ ਮਾਰ-ਖ਼ੋਰਾ ਅਤੇ ਲੜਾਕਾ ਬੰਦਾ ਸੀ ਮੈਂ ਜਦੋਂ ਵੀ ਉਸ ਕੋਲੋਂ ਉਹਦੀ ਜਵਾਨੀ ਦੀਆਂ ਗੱਲਾਂ-ਬਾਤਾਂ ਸੁਣਨੀਆਂ ਤਾਂ ਉਹਨਾਂ ਵਿੱਚ ਹਮੇਸ਼ਾਂ ਹੀ ਕਿਸੇ ਲੜਾਈ-ਭੜਾਈ ਦਾ ਜ਼ਿਕਰ ਹੀ ਹੁੰਦਾ ਉਹ ਬੜੇ ਸਹਿਜ-ਭਾਅ ਦੱਸਦਾ ਰਹਿੰਦਾ:

"ਸਾਡੀ ਨਾਲ ਦੁਸ਼ਮਣੀ ਸੀ ਦੋ ਵਾਰ ਅਸਾਂ ਉਹਨਾਂ ਦੇ ਸੱਟਾਂ ਲਾਈਆਂ ਤਿੱਜੀ ਵਾਰ ਉਹਨਾਂ ਨੇ ਮੈਨੂੰ ਘੇਰ ਲਿਆ ਗਲੀ ਦੇ ਮੋੜ 'ਤੇ, ਉਹ ਪੰਦਰਾਂ ਵੀਹ ਬੰਦੇ 'ਕੱਠੇ ਹੀ ਖੜੋਤੇ ਸਨ, ਡਾਂਗਾਂ ਲੈ ਕੇ ਉਦੋਂ ਡਾਂਗਾਂ ਦੀਆਂ ਲੜਾਈਆਂ ਹੁੰਦੀਆਂ ਸਨ ਮੈਂ 'ਕੱਲ੍ਹਾ ਹੀ ਗੁਰਦਵਾਰਿਓਂ ਮੱਥਾ ਟੇਕ ਕੇ ਤੁਰਿਆ ਜਾਂਦਾ ਸਾਂ ਅੱਗੇ ਬੰਦੇ ਵੇਖ ਕੇ ਮੈਂ ਪਿੱਛੇ ਨੂੰ ਗਲੀ 'ਚ ਭੱਜਣ ਲਈ ਮੁੜਿਆ ਪਿੱਛੇ ਵੀ ਬੰਦੇ ਖਲੋਤੇ ਸਨ ਮੌਤ ਸਾਹਮਣੇ ਸੀ ਖੱਬੇ ਹੱਥ ਇੱਕ ਆਵਾ ਬਲਦਾ ਪਿਆ ਸੀ; ਇੱਟਾਂ ਪਕਾਉਣ ਵਾਸਤੇ ਮੈਂ ਆਖਿਆ! ਚੰਦਾ ਸਿਆਂ! ਹੁਣ ਤਾਂ ਇੱਧਰ ਹੀ ਭੱਜਣਾ ਪਊ ਲਓ ਜੀ! ਮੈਂ ਬਲਦੇ ਆਵੇ ਵਿੱਚੋਂ ਹੀ ਭੱਜ ਕੇ ਨਿਕਲ ਗਿਆ ਤੇ ਭੱਜਣ 'ਚ ਤਾਂ ਮੈਂ ਘੋੜੀਆਂ ਨੂੰ ਵੀ ਡਾਹ ਨਹੀਂ ਸਾਂ ਦੇਂਦਾ"

"ਮੈਂ ਹੁਣ ਠੀਕ ਠਾਕ ਹਾਂ" ਕਹਾਣੀ ਵਿੱਚ ਜੋਗਿੰਦਰ ਦੇ ਅਣਖ਼ੀਲੇ ਦਾਦੇ ਨਾਲ ਸੰਬੰਧਤ ਵਾਰਤਾ ਅਸਲ ਵਿੱਚ ਮੇਰੇ ਬਾਪੂ ਚੰਦਾ ਸਿੰਘ ਨਾਲ ਸੰਬੰਧਤ ਹੀ ਸੀ

ਇੰਜ ਹੀ ਉਸਨੇ ਦੱਸਣਾ:

"ਇੱਕ ਵਾਰ ਭੋਲੇ ਭਾਅ ਹੀ ਮੈਥੋਂ ਬੰਦਾ ਮਰ ਗਿਆ ਗੱਲ ਇਓਂ ਹੋਈ ਕਿ ਮੈਂ ਆਪਣੀ ਢਾਣੀ ਨਾਲ ਤਰਨਤਾਰਨ ਮੱਸਿਆ ਵੇਖਣ ਚੱਲਿਆ ਸਾਂ ਕੋਈ ਜਾਣੂ ਰਾਹ ਵਿੱਚ ਮਿਲਣ ਕਰਕੇ ਮੈਂ ਉਸ ਨਾਲ ਗੱਲੀਂ ਪੈ ਗਿਆ ਅਤੇ ਢਾਣੀ ਅੱਗੇ ਨਿਕਲ ਗਈ ਜਾਣੂ ਨਾਲ ਗੱਲਬਾਤ ਕਰਕੇ, ਢਾਣੀ ਨਾਲ ਮਿਲਣ ਵਾਸਤੇ ਛੇਤੀ ਛੇਤੀ ਤੁਰਿਆ ਜਾ ਰਿਹਾ ਸਾਂ 'ਸੋਹਲਾਂ' ਦੇ ਬਾਹਰਵਾਰ ਨਿਆਈਆਂ ਵਿੱਚ ਕਿਸੇ ਜੱਟ ਨੇ ਕਣਕ ਨੂੰ ਪਾਣੀ ਲਾਇਆ ਹੋਇਆ ਸੀ ਮੈਂ ਨੰਗੇ ਪੈਰੀਂ ਸਾਂ ਅਤੇ ਆਪਣੀ ਤਿੱਲੇ ਵਾਲੀ ਜੁੱਤੀ ਡਾਂਗ ਦੇ ਸੰਮ ਉੱਤੇ ਅੜਾ ਕੇ ਡਾਂਗ ਮੋਢੇ ਉੱਤੇ ਰੱਖੀ ਹੋਈ ਸੀ ਕੋਲੋਂ ਲੰਘਣ ਲੱਗਾ ਤਾਂ ਮੇਰੀ ਜੁੱਤੀ ਵੱਲ ਵੇਖ ਕੇ ਉਹ ਜੱਟ ਮਖ਼ੌਲ ਨਾਲ ਆਖਣ ਲੱਗਾ, 'ਕਿੱਡਾ ਅਹਿਮਕ ਜੱਟ ਐ ਓਏ! ਜੁੱਤੀ ਸਿਰ ਉੱਤੋਂ ਉੱਚੀ ਚੁੱਕੀ ਹੋਈ ਸੁ "

ਮੈਨੂੰ ਉਹਦੀ ਗੱਲ ਚੁਭ ਗਈ

"ਤੇਰੇ ਢਿੱਡ ਪੀੜ ਹੁੰਦੀ ਆ, ਓਏ!"

"ਢਿੱਡ ਪੀੜ ਮੇਰੇ ਕਿਓਂ ਹੋਊ ਸਹੁਰਿਆ! ਪਰ ਸਿਰ ਪੱਗ ਵਾਸਤੇ ਹੁੰਦਾ ਜੁੱਤੀਆਂ ਵਾਸਤੇ ਨਹੀਂ "

ਆਪਣੀ ਗਲੀ ਵਿੱਚ ਤਾਂ ਕੁੱਤਾ ਵੀ ਸ਼ੇਰ ਹੁੰਦਾ ਹੈ ਪਰ ਉਹ ਤਾਂ ਛੇ ਫੁੱਟਾ ਹੱਟਾ-ਕੱਟਾ ਗੱਭਰੂ ਸੀ ਆਪਣੇ ਪਿੰਡ ਤੇ ਆਪਣੀ ਜ਼ਮੀਨ ਵਿੱਚ ਖਲੋਤਾ ਹੋਇਆ ਪਰ ਮੈਨੂੰ ਉਹਦੀ

ਇਹ ਗੱਲ ਲੜ ਗਈ ਸੀ ਜੁੱਤੀ ਲਾਹ ਕੇ ਮੈਂ ਥੱਲੇ ਸੁੱਟੀ ਅਤੇ ਸਵ੍ਹਾਗੀ ਕਰਕੇ ਡਾਂਗ ਮਾਰੀ ਉਹਦੀ ਪੁੜਪੁੜੀ ਵਿੱਚ ਡਾਂਗ ਟਿਕਾਣੇ ਵੱਜ ਗਈ ਅਤੇ ਉਹ 'ਸਰਦਾਰ ਜੀ', ਭੁੜਕ ਕੇ ਔਹ ਜਾ ਪਿਆ ਮੈਂ ਜਾ ਵੜਿਆ ਭੱਜ ਕੇ ਆਪਣੀ ਢਾਣੀ 'ਚ"

"ਪਿੱਛੋਂ ਪੁਲਿਸ ਤੋਂ ਬਚਣ ਲਈ ਭੱਜ ਕੇ ਚੀਨ ਚਲਿਆ ਗਿਆ ਉਥੋਂ ਤਿੰਨੀ ਸਾਲੀਂ ਪੁਲਿਸ ਫੜ ਕੇ ਲਿਆਈ ਤੁਹਾਡੀ ਦਾਦੀ ਨੂੰ ਮਨੀਆਰਡਰ ਘੱਲਿਆ ਸੀ ਉਹਦੇ ਤੋਂ ਪੁਲਿਸ ਨੂੰ ਮੇਰਾ ਪਤਾ ਲੱਗ ਗਿਆ ਉਂਜ ਮੌਕੇ ਦਾ ਗਵਾਹ ਨਾ ਮਿਲਣ ਕਰਕੇ ਮੈਂ ਛੇਤੀ ਹੀ ਬਰੀ ਹੋ ਗਿਆ"

ਕਈ ਸਾਲ ਹੋਏ ਮੈਂ ਆਪਣੇ ਜੱਦੀ ਪਿੰਡ ਭਡਾਣੇ ਦੇ ਗੁਆਂਢੀ ਪਿੰਡ ਨੌਸ਼ਹਿਰੇ-ਢਾਲੇ ਦੇ ਇੱਕ ਪੁਰਾਣੇ ਬਜ਼ੁਰਗ ਨੂੰ ਪੁੱਛਿਆ ਕਿ ਕੀ ਉਹਨੇ ਭਡਾਣੇ ਵਾਲੇ ਚੰਦਾ ਸਿੰਘ ਦਾ ਨਾਮ ਸੁਣਿਆ ਹੋਇਆ ਹੈ ਉਸਨੇ ਹੁੱਬ ਕੇ ਦੱਸਿਆ, "ਕੀ ਰੀਸਾਂ ਸੀ ਓਸ ਜੱਟ ਦੀਆਂ! ਉਹਨੂੰ ਪੁੱਠੀ-ਸਿੱਧੀ ਗੱਲ ਕਰਕੇ ਕਿਸੇ ਜਾਣਾ ਕਿੱਥੇ ਹੁੰਦਾ ਸੀ? ਉਸ ਜਵਾਨ ਨਾਲ ਦਾ ਸੋਟਾ ਕਿਸੇ ਕੀ ਮਾਰ ਸਕਣਾ ਹੋਇਆ! ਅਗਲੇ ਦਾ ਸੋਟਾ ਝੱਲ ਕੇ ਫ਼ਿਰ ਵਾਰ ਕਰਨਾ, ਇਹ ਕੋਈ ਚੰਦਾ ਸਿੰਘ ਤੋਂ ਸਿੱਖਦਾ ਬੰਦਿਆਂ ਦਾ ਵੀ ਕੋਈ ਘਾਟਾ ਨਹੀਂ ਸੀ ਚਾਰ ਤਾਂ ਭਤੀਏ ਸੀ ਉਹਦੇ ਪਿੱਛੇ ਕੰਧ ਬਣ ਕੇ ਖਲੋਣ ਵਾਲੇ ਚਾਰੇ ਕੜੀ ਵਰਗੇ ਜਵਾਨ; ਤਿੰਨ ਭਰਾ ਉਹ ਆਪ"

ਅੱਜ ਤੱਕ ਲੱਖ ਦਬਾਉਣ ਉੱਤੇ ਵੀ ਮੇਰੇ ਅੰਦਰੋਂ ਕਦੇ ਕਦੇ ਮੇਰਾ ਜਟਕਾ ਰੰਘੜਊ ਜਾਗ ਪੈਂਦਾ ਹੈ ਕਿਸੇ ਦਾ ਵਾਧਾ, ਧੱਕਾ ਜਾਂ ਟੇਢਾ ਮਖੌਲ ਮੈਨੂੰ ਧੁਖਣ ਅਤੇ ਬਲਣ ਲਾ ਦਿੰਦਾ ਹੈ ਕਿਸੇ ਸਮੇਂ ਜੇ ਮੈਂ ਤੇਜ਼-ਤਰਾਰ ਕਿਸਮ ਦੀ ਨਕਸਲਵਾਦੀ ਲਹਿਰ ਦੇ ਪ੍ਰਭਾਵ ਅਧੀਨ ਆ ਗਿਆ ਸਾਂ ਤਾਂ ਇਸ ਪਿੱਛੇ ਹੋਰ ਕਈ ਕਾਰਨਾਂ ਤੋਂ ਇਲਾਵਾ ਮੇਰੇ ਦਾਦੇ ਚੰਦਾ ਸਿੰਘ ਤੋਂ ਮਿਲਿਆ ਖਾੜਕੂਪਣ ਵੀ ਮੇਰੇ ਸੰਸਕਾਰਾਂ ਦਾ ਹਿੱਸਾ ਬਣ ਕੇ ਮੇਰੀ ਸ਼ਖ਼ਸੀਅਤ ਨੂੰ ਪ੍ਰਭਾਵਿਤ ਕਰਨ ਵਾਲਾ ਇੱਕ ਕਾਰਨ ਜ਼ਰੂਰ ਰਿਹਾ ਹੋਵੇਗਾ

ਪਤਨੀ ਦੀ ਮੌਤ ਹੋ ਜਾਣ 'ਤੇ ਛੋਟੇ ਬੱਚਿਆਂ ਨੂੰ ਪਾਲਣ ਦੀ ਜ਼ਿੰਮੇਵਾਰੀ ਸਿਰ ਉੱਤੇ ਆਣ ਪਈ ਕਰ ਕੇ ਚੰਦਾ ਸਿੰਘ ਡਾਢਾ ਪਰੇਸ਼ਾਨ ਸੀ ਪਰ ਇਸ ਪਰੇਸ਼ਾਨੀ ਨੂੰ ਉਸਦੇ ਛੋਟੇ ਸਾਲੇ ਹਕੀਕਤ ਸਿੰਘ ਅਤੇ ਉਸਦੀ ਪਤਨੀ ਹਰਨਾਮ ਕੌਰ ਨੇ ਛੇਤੀ ਹੀ ਦੂਰ ਕਰ ਦਿੱਤਾ ਹਰਨਾਮ ਕੌਰ ਨੇ ਆਪਣੀ ਨਣਾਨ, ਮੇਰੀ ਦਾਦੀ ਧੰਨ ਕੌਰ ਦੇ ਸਸਕਾਰ ਪਿੱਛੋਂ ਹੀ ਉਸਦਾ ਬੱਚਾ, ਮੇਰਾ ਹੋਣ ਵਾਲਾ ਪਿਤਾ, ਆਪਣੀ ਗੋਦ ਵਿੱਚ ਲੈ ਲਿਆ ਅਤੇ ਸਭ ਦੇ ਸਾਹਮਣੇ ਐਲਾਨ ਕਰ ਦਿੱਤਾ, "ਵੀਰਾ ਚੰਦਾ ਸਿਆਂ! ਅੱਜ ਤੋਂ ਗੇਜੋ ਅਤੇ ਦੀਦਾਰ ਸਿੰਘ ਸਾਡੇ ਹੋਏ "

ਹਰਨਾਮ ਕੌਰ ਦਾ ਪਿੰਡ ਪਠਾਣ-ਕੇ ਭਡਾਣੇ ਦੇ ਨੇੜੇ ਹੀ ਸੀ ਇਹ ਪਿੰਡ ਵੀ ਭਡਾਣੇ ਵਾਂਗ 'ਸੰਧੂਆਂ ਦਾ ਪਿੰਡ' ਹੀ ਸੀ ਗੋਤ ਵੱਲੋਂ ਸੰਧੂ ਹੋਣ ਕਰਕੇ ਉਹ ਚੰਦਾ ਸਿੰਘ ਨੂੰ ਭਰਾ ਹੀ ਸਮਝਦੀ ਤੇ ਆਖਦੀ ਸੀ ਹਕੀਕਤ ਸਿੰਘ ਅਤੇ ਹਰਨਾਮ ਕੌਰ ਦਾ ਆਪਣਾ ਕੋਈ ਬੱਚਾ ਨਹੀਂ ਸੀ ਦੋਵੇਂ ਜੀਅ, ਦੋਹਾਂ ਬੱਚਿਆਂ ਗੁਰਮੇਜ ਕੌਰ (ਮੇਰੀ ਭੂਆ) ਅਤੇ ਦੀਦਾਰ ਸਿੰਘ (ਮੇਰੇ ਪਿਤਾ) ਨੂੰ ਸੁਰ ਸਿੰਘ ਆਪਣੇ ਨਾਲ ਲੈ ਆਏ ਹਰਨਾਮ ਕੌਰ ਨੇ ਮੇਰੇ ਪਿਤਾ ਨੂੰ ਆਪਣਾ ਪੁੱਤਰ ਸਮਝ ਕੇ ਬੜੀ ਰੀਝ ਅਤੇ ਮੁਹੱਬਤ ਨਾਲ ਪਾਲਿਆ ਮੋਹ-ਵੱਸ ਉਹਦੇ ਦੁੱਧ ਉੱਤਰ ਆਇਆ ਸੀ ਅਤੇ ਮੇਰਾ ਪਿਤਾ ਉਸਦਾ ਦੁੱਧ ਪੀ ਕੇ ਹੀ ਵੱਡਾ ਹੋਇਆ ਉਹੋ ਹੀ ਅਸਲ ਵਿੱਚ ਉਸਦੀ ਮਾਂ ਸੀ ਸਾਡੇ ਭੈਣ-ਭਰਾਵਾਂ ਦੀ ਵੀ ਅਸਲ ਦਾਦੀ ਉਹੋ ਹੀ ਸੀ ਜੋ ਪਿਆਰ ਦੁਲਾਰ ਉਸਨੇ ਮੇਰੇ ਪਿਓ ਅਤੇ ਸਾਡੇ ਭੈਣ-ਭਰਾਵਾਂ ਨਾਲ ਕੀਤਾ ਉਹ ਕਿਸੇ ਸਕੀ ਦਾਦੀ ਨੇ ਵੀ ਕਾਹਨੂੰ ਕਰ ਸਕਣਾ ਹੈ! ਹੁਣ ਵੀ ਮੈਨੂੰ ਇਹ ਕਹਿੰਦਿਆਂ ਸ਼ਰਮ ਆ ਰਹੀ ਹੈ ਕਿ ਮੇਰੀ ਸਕੀ ਦਾਦੀ ਹਰਨਾਮ ਕੌਰ ਨਹੀਂ, ਧੰਨ ਕੌਰ ਸੀ ਮੇਰਾ ਮਨ ਕਦੀ ਵੀ ਇਹ ਮੰਨਣ ਜਾਂ ਦੱਸਣ ਨੂੰ ਤਿਆਰ ਨਹੀਂ ਹੋਇਆ ਕਿ ਹਰਨਾਮ ਕੌਰ ਮੇਰੀ ਅਸਲ ਦਾਦੀ ਨਹੀਂ ਸੀ ਸੱਚੀ ਗੱਲ ਤਾਂ ਇਹ ਹੈ ਕਿ ਮਮਤਾ ਵਿੱਚ ਧੁਰ ਡੂੰਘਾਣਾਂ ਵਿੱਚ ਭਿੱਜੀ ਉਹ ਅਜਿਹੀ ਸੱਚੀ ਅਤੇ ਸੁਹਿਰਦ ਔਰਤ ਸੀ ਜਿਸ ਕੋਲੋਂ ਮੇਰੀ ਆਪਣੀ ਮਾਂ ਨਾਲੋਂ ਵੀ ਮੈਨੂੰ ਵੱਧ ਪਿਆਰ ਮਿਲਿਆ ਮੇਰੇ ਪਿਓ ਦੀ ਜਾਨ ਵਿੱਚ ਤਾਂ ਉਸਦੀ ਜਾਨ ਹੋਣੀ ਹੀ ਸੀ ਜਿਸਨੂੰ ਉਸਨੇ ਆਪਣਾ ਦੁੱਧ ਚੁੰਘਾਇਆ, ਹੱਥੀਂ ਖਿਡਾਇਆ ਅਤੇ ਜਵਾਨ ਕੀਤਾ ਸੀ

ਸਾਡੀ ਦਾਦੀ ਹਰਨਾਮ ਕੌਰ ਕੇਵਲ ਮੋਹ-ਵੰਤੀ ਅਤੇ ਸੁਹਿਰਦ ਔਰਤ ਹੀ ਨਹੀਂ ਸਗੋਂ ਸਮਾਜਕ ਤੌਰ ਉੱਤੇ ਵੀ ਬਹੁਤ ਦਨਾਅ ਅਤੇ ਸਿਆਣੀ ਔਰਤ ਸੀ ਪੱਤੀ ਦੀਆਂ ਔਰਤਾਂ ਮੁਸ਼ਕਿਲ ਘੜੀਆਂ ਵੱਚ ਹਮੇਸ਼ਾਂ ਉਸ ਨਾਲ ਸਲਾਹ ਮਸ਼ਵਰਾ ਕਰਨ ਆਉਂਦੀਆਂ ਰਹਿੰਦੀਆਂ ਅਤੇ ਅਕਸਰ ਉਹਦੀ ਦੱਸੀ ਰਾਇ ਉੱਤੇ ਅਮਲ ਕਰਦੀਆਂ ਮੇਰੇ ਅੰਦਰ ਕਹਾਣੀ ਦਾ ਬੀਜ ਸਭ ਤੋਂ ਪਹਿਲਾਂ ਸੁੱਟਣ ਵਾਲੀ ਵੀ ਉਹੋ ਔਰਤ ਸੀ ਉਸ ਕੋਲ ਲੋਕ-ਕਹਾਣੀਆਂ ਦਾ ਅਥਾਹ ਖ਼ਜ਼ਾਨਾ ਸੀ ਹਰ ਸ਼ਾਮ ਮੈਂ ਉਹਦੀ ਬੁੱਕਲ ਵਿੱਚ ਜਾ ਵੜਦਾ ਹਰ ਰੋਜ਼ ਉਸ ਕੋਲ ਸੁਨਾਉਣ ਵਾਲੀ ਕੋਈ ਨਵੀਂ 'ਬਾਤ' ਹੁੰਦੀ ਬਾਤ ਸੁਨਾਉਣ ਦਾ ਢੰਗ ਵੀ ਉਸਦਾ ਇਤਨਾ ਰੋਚਿਕ ਅਤੇ ਸਵਾਦਲਾ ਹੁੰਦਾ ਕਿ ਅਸੀਂ ਛੋਟੇ ਬੱਚੇ ਰੋਜ਼ ਛੇਤੀ ਤੋਂ ਛੇਤੀ ਰਾਤ ਪੈਣ ਨੂੰ ਉਡੀਕਦੇ ਤਾਂ ਕਿ 'ਮਾਂ' ਤੋਂ ਬਾਤ ਸੁਣ ਸਕੀਏ ਕਿਉਂਕਿ ਦਿਨੇ ਤਾਂ ਉਹ, "ਰਾਹੀਆਂ ਨੂੰ ਰਾਹ ਭੁੱਲ ਜਾਂਦਾ ਹੈ" ਆਖਕੇ ਬਾਤ ਸੁਨਾਉਣ ਲਈ ਵਾਰ ਵਾਰ ਕੀਤੀ ਸਾਡੀ ਬੇਨਤੀ ਨੂੰ ਟਾਲ ਜਾਂਦੀ ਸੀ

# ਨਾ ਜਾਈਂ ਪ੍ਰਦੇਸ ਓ ਪੁੱਤਰਾ, ਨਾ ਜਾਈਂ ਪ੍ਰਦੇਸ

—ਚਰਨ ਸੀਚੇਵਾਲਵੀ

ਹਰਿਆ ਭਰਿਆ ਭਾਗਾਂ ਭਰਿਆ
ਛੱਡ ਕਣਕਾਂ ਦਾ ਦੇਸ ਓ ਪੁੱਤਰਾ,
ਛੱਡ ਕਣਕਾਂ ਦਾ ਦੇਸ।
ਨਾ ਜਾਈਂ ਪ੍ਰਦੇਸ ਓ ਪੁੱਤਰਾ,
ਨਾ ਜਾਈਂ ਪ੍ਰਦੇਸ।

ਬਾਹਰ ਦੀ ਸਾਰੀ ਨਾਲੋਂ ਕਹਿੰਦੇ,
ਘਰ ਦੀ ਅੱਧੀ ਚੰਗੀ।
ਤੂੰ ਕੀ ਜਾਣੇ ਵੇਖ ਤੇਰੇ ਲਈ,
ਘਰ ਵਿਚ ਬੂਰੀ ਬੱਧੀ।
ਸਾਗ ਮੱਕੀ ਦੀ ਰੋਟੀ ਉੱਤੇ,
ਨਾ ਮਿਲਣਾ ਮਖਣੇਸ਼ ਓ ਪੁੱਤਰਾ,
ਨਾ ਮਿਲਣਾ ਮਖਣੇਸ।
ਨਾ ਜਾਈਂ ਪ੍ਰਦੇਸ ਓ ਪੁੱਤਰਾ,
ਨਾ ਜਾਈਂ ਪ੍ਰਦੇਸ।

ਦੋ ਕਿੱਲੇ ਜੋ ਕੋਲ ਨੇ ਤੇਰੇ,
ਇਹ ਵੀ ਵਿੱਕ-ਵੁੱਕ ਜਾਣੇ।
ਚਿੰਤਾ ਵਾਲੇ ਕਿੱਲ ਤੇਰੇ ਫਿਰ,
ਮੱਥੇ ਵਿਚ ਠੁੱਕ ਜਾਣੇ।
ਵੇਖਣ ਨੂੰ ਫਿਰ ਕਿਤੇ ਨਾ ਮਿਲਣੇ,
ਇਹ ਕਿੰਨੂਆਂ ਦੇ ਦੇਸ ਓ ਪੁੱਤਰਾ,
ਇਹ ਕਿੰਨੂਆਂ ਦੇ ਦੇਸ।
ਨਾ ਜਾਈਂ...............

ਚਲਾ ਗਿਆ ਜੇਕਰ ਤੂੰ ਸੁੱਖ ਨਾ,
ਮੇਮਾਂ ਆਉਣ ਨਈਂ ਦੇਣਾ।
ਡਾਲਰ ਤੇ ਪੌਂਡਾਂ ਨੇ ਤੈਨੂੰ,
ਰਾਤੀਂ ਸੌਣ ਨਈਂ ਦੇਣਾ।
ਨਾ ਸਿਰ ਉੱਪਰ ਪੱਗ ਇਹ ਰਹਿਣੀ,
ਨਾ ਰਹਿਣੇ ਸਿਰ ਕੇਸ ਓ ਪੁੱਤਰਾ,
ਨਾ ਰਹਿਣੇ ਸਿਰ ਕੇਸ।
ਨਾ ਜਾਈਂ................

ਕਰਕੇ ਸ਼ੁਰੂ ਹੁਣ ਜੈਵਿਕ ਖੇਤੀ,
ਲਾ ਦੇ ਲਹਿਰਾਂ-ਬਹਿਰਾਂ।
ਪੰਜ ਸੱਤ ਮੱਝਾਂ ਰੱਖ, ਵਗਾ ਦੇ,
ਨਾਲੇ ਦੁੱਧ ਦੀਆਂ ਨਹਿਰਾਂ।
ਰੱਬ ਬਰਕਤਾਂ ਪਾਊ ਆਪੇ,
ਕਹੇ 'ਚਰਨ' ਦਰਵੇਸ ਓ ਪੁੱਤਰਾ,
ਕਹੇ 'ਚਰਨ' ਦਰਵੇਸ।
ਨਾ ਜਾਈਂ...............

ਹਰਿਆ ਭਰਿਆ ਭਾਗਾਂ ਭਰਿਆ,
ਛੱਡ ਕਣਕਾਂ ਦਾ ਦੇਸ ਓ ਪੁੱਤਰਾ,
ਛੱਡ ਕਣਕਾਂ ਦਾ ਦੇਸ।
ਨਾ ਜਾਈਂ ਪ੍ਰਦੇਸ ਓ ਪੁੱਤਰਾ,
ਨਾ ਜਾਈਂ ਪ੍ਰਦੇਸ।

੪੨੮, ਗੁਰੂ ਨਾਨਕਪੁਰਾ ਵੈਸਟ
ਡਾਕਖਾਨਾ-ਚੁੱਗਿਟੀ, ਜਲੰਧਰ-੧੪੪੦੦੯
ਫੋਨ-੦੧੮੧-੨੨੩੧੬੫੪

# ਸ਼ਮਸ਼ੀਰ

-ਦਲਬੀਰ ਸਿੰਘ ਤਰਸ, ਅਸਟ੍ਰੇਲੀਆ

ਅਨੰਦਮਤੀ ਸੁਹਾਗਣੀ, ਜਾਂ ਸਤਿਗੁਰੁ1 ੦ ਮੰਤਰ ਪਾਇਆ।
ਸੰਗਤ ਰੰਗ ਚਲੂਲਿਆ, ਆ ਚੜ੍ਹਿਆ ਰੂਪ ਸੁਆਇਆ।
ਸੁੱਚਾ ਮਨ ਤਨ ਮੌਲਿਆ, ਪਾ ਸਾਚੇ ਦੀ ਸਰਨਾਈ,
ਸਹਜ ਸਚਾਈਆਂ ਉਭਰੀਆਂ, ਮਨ ਸਾਚੇ ਨਾ ਲਾਇਆ।

ਅਨੰਦਮਤੀ ਸੁਹਾਗਣੀ, ਅਨਦਿਨ2 ਜਿਹਬਾ ਚਲਦੀ ਜਾਏ।
ਤਨ ਮਨ ਸੌਂਪੇ ਸੱਤ ਨੂੰ ਸਦ ਜੁੜੀ ਸੁਨੇਹੜੇ ਘਲਦੀ ਜਾਏ।
ਜੀਅ ਰਹੀ ਵਿਚ ਸੰਸਾਰ ਦੇ, ਕਾਰ ਸੱਚੀ ਦਾ ਬਣਿਆ ਘੇਰਾ,
ਸੱਚ ਸਜਾਵਟ ਨੈਣੀ ਉਤਰੀ, ਸੁੰਦਰਤਾ ਦਰ ਮਲਦੀ ਜਾਏ।

ਅਨੰਦਮਤੀ ਸੁਹਾਗਣੀ, ਜੋ ਪ੍ਰਭ ਪ੍ਰੀਤਮ ਅਪਣਾਈ।
ਸਭ ਕੂੜੇ ਕਰਮ ਅਲੋਪ ਕੇ ਕਰ ਰਹੀ ਸਾਚੀ ਕਾਰ ਕਮਾਈ।
ਪ੍ਰਭ ਸਾਚੇ ਦੀ ਜੋਤਿ3 ਵਿਚਰਦੀ, ਤਨ ਮਨ ਚਾਨਣ ਹੋਇਆ,
ਸਤ ਸੁੰਦਰਤਾ ਮਿਲ ਕੇ ਦੋਵੇਂ, ਹੋ ਰਹੇ ਜੀਣਿ4 ਸਹਾਈ।

ਅਨੰਦਮਤੀ ਸੁਹਾਗਣੀ, ਜਾਂ ਮਨ ਪ੍ਰਭ ਸੰਗਤਿ5 ਲਾਇਆ।
ਧੰਨ ਧੰਨ ਸਤਿਗੁਰ ਪੁਜੀਏ, ਜਿਨ ਮਾਰਗ ਸੱਤ ਬਤਾਇਆ।
ਸਤ-ਮਾਰਗ ਪਾਇਆ ਜੀਵਨ ਰੁਸ਼ਨਾਇਆ ਕਾਟੇ ਸਗਲ ਵਸੂਰੇ6;
ਸਤ ਕਮਾਈ ਕਾਰ 'ਚ ਲਾਇਆ, ਇਹ ਮਨ ਜੋ ਪ੍ਰਭ ਭਾਇਆ।

ਪ੍ਰਭ ਸੰਗਤ ਬਿਨ ਗਿਆਨ ਨਾ ਲਹਿਰੇ, ਹਰਿਆਵਲ ਬਾਝ ਦਾ ਨੀਰਾ
ਮਨ ਦੇ ਮੰਦਰ ਸਹਿਜ ਸਿਰਜਦੀ, ਇਕ ਰਾਮ ਹਰੀ ਸ਼ਮਸ਼ੀਰ।

1. ਸਤਿਗੁਰ-ਸਤਿਗੁਰੂ ਤੋ 2. ਅਨਦਿਨ-ਦਿਨ ਰਾਤ
3. ਜੋਤਿ-ਜੋਤ ਵਿਚ 4. ਜੀਣਿ-ਜੀਵਨ ਵਿਚ
5. ਸੰਗਤਿ-ਸੰਗਤ ਵਿਚ 6. ਵਿਸੂਰੇ-ਪਛਤਾਵੇ, ਪਸਚਾਤਾਪ

# ਦੋ ਗ਼ਜ਼ਲਾਂ/ —ਪ੍ਰੋ. ਸੁਲੱਖਣ ਮੀਤ

੧

ਛੱਡੋ ਜੁਗਨੂੰ ਤਾਈਂ, ਉਸ ਨੂੰ ਜਗਣ ਦਿਓ।
ਕੋਇਲ ਨੂੰ ਨਾ ਡੂੰਡੋ, ਉਹਨੂੰ ਗੌਣ ਦਿਓ।
ਚੰਨ ਓਸਦਾ, ਉਸ ਦੇ ਵਿਹੜੇ ਚੜ੍ਹਨ ਦਿਓ,
ਉਹਦੀ ਮਾਂਗ 'ਚ ਲੱਗੀ ਲਾਲੀ ਸਜਣ ਦਿਓ।
ਗੀਤ ਗ਼ਮਾਂ ਦੇ ਗੌਣ ਲਈ ਹੀ ਆਖੋ ਨਾ,
ਚਾਵਾਂ ਦਾ ਵੀ ਗੀਤ ਓਸ ਨੂੰ ਗੌਣ ਦਿਓ।
ਸੂਹੇ ਰੰਗ ਨ ਹਰ ਪੈਲ਼ੀ ਵਿਚ ਛਿੜਕੋ ਹੁਣ,
ਜਿਹੜੀ ਬਚਦੀ ਪੈਲ਼ੀ ਉਸਨੂੰ ਬਚਣ ਦਿਓ।
ਜ਼ਖ਼ਮਾਂ ਦੇ ਨਾਂ ਫੁੱਲ ਖਿੜਾਓ ਥਾਂ ਥਾਂ ਤੇ,
ਥਾਂ ਥਾਂ ਉੱਤੇ ਕੇਸਰ ਥਾਈਂ ਖਿੜਣ ਦਿਓ।
ਸਾਡੇ ਸਾਹਾਂ ਵਾਲੀ ਖ਼ੁਸ਼ਬੂ ਵੰਡੋ ਨਾ,
ਖ਼ੁਸ਼ਬੂ ਤਾਈਂ, ਖ਼ੁਸ਼ਬੂ ਦੇ ਵਿਚ ਘੁਲਣ ਦਿਓ।
ਭੈਣਾਂ ਦੀ ਨਾ ਪੀਂਘ ਤੋੜਿਓ ਸਿਖਰਾਂ ਤੋਂ,
ਮਾਵਾਂ ਦੇ ਨਾ ਨੈਣੋਂ ਜੋਤੀ ਬੁਝਣ ਦਿਓ।

੨

ਮੁੜ ਕੇ ਸਾਨੂੰ ਸਮੇਂ ਨਾਲ ਹੀ ਢਾਲ ਦਿਓ।
ਕੋ ਕੁੱਝ ਅਸੀਂ ਗੰਵਾਇਆ, ਉਹਨੂੰ ਭਾਲ ਦਿਓ।
ਸਾਡੇ ਸਿਰ 'ਤੇ ਜੋ ਹੋਣੀ ਮੰਡਰਾਉਂਦੀ ਹੈ,
ਜਿਵੇਂ ਕਿਵੇਂ ਵੀ ਉਹਨੂੰ ਸਿਰ ਤੋਂ ਟਾਲ ਦਿਓ।
ਸੁੱਖੀ ਸਾਂਦੀ ਵਸਦੇ ਰਸਦੇ ਰਹੋ ਤੁਸੀਂ,
ਮੈਨੂੰ ਭਾਵੇਂ ਅਪਣੇ ਦੁੱਖ ਸੰਭਾਲ ਦਿਓ।
ਵਾਅਦਾ ਕਰ ਕੇ ਮੁੱਕਰ ਜਾਣਾ ਠੀਕ ਨਹੀਂ,
ਕੇਰਾਂ ਆਪਣਾ ਵਾਅਦਾ ਕੀਤਾ ਪਾਲ ਦਿਓ
ਜਿਸ ਢਾਂਚੇ ਦੀ ਢਿੱਲੀ ਹੋਈ ਚੂਲ਼ ਕੋਈ,
ਵਕਤ ਸੰਭਾਲੋ, ਉਸ ਢਾਂਚੇ ਵਿਚ ਫ਼ਾਲ ਦਿਓ।
ਜਿੱਥਿ ਜਿੱਥਿ ਨਫ਼ਰਤ ਕੋਝਾ ਸਿਰ ਚੁੱਕੇ,
ਉਸਨੂੰ ਪਾ ਫਿਟਕਾਰਾਂ ਹੇਠ ਬਹਾਲ ਦਿਓ।
ਲੱਭ ਲੱਭ ਕੇ ਤ੍ਰਿਸ਼ੂਲ ਅਤੇ ਤਲਵਾਰਾਂ ਨੂੰ,
ਸੁੰਦਰ ਸੁੰਦਰ ਢਾਲਾਂ ਦੇ ਵਿਚ ਢਾਲ ਦਿਓ।
ਅਸੀਂ ਮੁਹੱਬਤ ਖ਼ਾਤਰ ਪੂਜਾ ਕਰਨੀ ਹੈ,
ਸਾਨੂੰ ਭਿੰਨੇ ਸਾਹ ਤੇ ਦਿਲ ਦਾ ਥਾਲ ਦਿਓ।
ਅਪਣੇ ਰਾਹ ਤੋਂ ਭਟਕੇ ਹੋਏ ਲੋਕਾਂ ਨੂੰ,
ਉਹਨਾਂ ਤਾਂਈ ਰਸਤਾ ਸਹੀ ਦਿਖਾਲ ਦਿਓ।

*੧-ਦਸਮੇਸ਼ ਨਗਰ, ਸੰਗਰੂਰ-੧੪੮੦੦੧*
*ਮੋਬ-੦੯੪੬੩੩੨੯੬੩੯*

# ਦੋ ਗ਼ਜ਼ਲਾਂ/ —ਪ੍ਰੋ.ਜਸਵੰਤ ਸਿੰਘ ਕੈਲਵੀ

**ਬਹਿਰ (ਹਜ਼ਜ ਮੁਸੱਮਨ ਅਖ਼ਰਬ ਮਕਫ਼ੂਫ ਮਕਸੂਰ ਮਹਿਜ਼ੂਫ)**

੧

ਹਿੰਦੂ ਹੈ ਜਾਂ ਮੁਸਲਿਮ ਹੈ, ਕੀ ਇਨਸਾਨ ਨਹੀਂ ਹੈ?
ਹੈ ਕੌਣ ਬਸ਼ਰ ਯਾਰ, ਜਿਦ੍ਹੀ ਜਾਨ ਨਹੀਂ ਹੈ?
ਪਾ ਨੂਰ ਖ਼ੁਦਾ ਸਭ 'ਚ ਇਹ ਮਖ਼ਲੂਕ ਬਣਾਈ
ਇਨਕਾਰ ਕਰੇ ਜੋ ਵੀ, ਉਦ੍ਹੀ ਸ਼ਾਨ ਨਹੀਂ ਹੈ।
ਐ ਯਾਰ! ਲਹੂ ਮਾਸ ਤੋਂ ਬਣਿਆ ਇਹ ਬਦਨ ਜੇ,
ਫਿਰ ਕੌਣ ਉਦ੍ਹੇ ਕਸਬ ਤੋਂ ਕੁਰਬਾਨ ਨਹੀਂ ਹੈ?
ਜੋ ਸ਼ਖਸ ਨਾ ਦੂਜੇ ਨੂੰ ਦਏ ਜੀਣ ਧਰਾ ਤੇ,
ਕੀ ਆਪ ਵੀ ਉਹ ਦੁਨੀਆਂ ਤੇ ਮਹਿਮਾਨ ਨਹੀਂ ਹੈ?
ਕਿਉਂ ਜੋੜ ਰਿਹੈਂ ਲੋਭ 'ਚ ਮਾਇਆ ਦੇ ਖਜ਼ਾਨੇ?
ਇਹ ਭਾਗ ਤਿਰੇ, ਬਖ਼ਤ ਦਾ ਸਾਮਾਨ ਨਹੀਂ ਹੈ।
ਕਰ ਅਜ਼ਮ ਕਿ ਕਰਨਾ ਹੈ ਫਤਿਹ ਮੁਲਕ ਖ਼ੁਦਾ ਦਾ
ਰੱਖ ਯਾਦ, ਸਫਰ ਇਸ਼ਕ ਦਾ, ਆਸਾਨ ਨਹੀਂ ਹੈ।
ਚਰਚਾ 'ਚ ਰਹੇ ਯਾਰ ਗ਼ਜ਼ਲ ਜ਼ਬਤ 'ਚ ਜੋ
ਹਰ ਸ਼ਬਦ ਤੁਰੇ ਹੁਕਮ 'ਚ ਘਮਸਾਨ ਨਹੀਂ ਹੈ।

੨

**ਬਹਿਰ (ਮੁਜ਼ਾਰਿਆ ਮੁਸੱਮਨ ਅਖ਼ਰਬ)**

ਉੱਗਦਾ ਨਾ ਬੀਜ ਜੀਕਰ, ਸੁੱਕੀ ਜ਼ਮੀਨ ਅੰਦਰ
ਪੈਦਾ ਦਯਾ ਨਾ ਹੁੰਦੀ, ਬੰਦੇ ਕਮੀਨ ਅੰਦਰ।
ਮੁਰਦੇ ਸਮਾਨ ਜੀਂਦੇ ਜੀਹਨਾਂ 'ਚ ਕਾਇਰਤਾ ਹੈ
ਜੀਵਨ ਦੀ ਲਹਿਰ ਜਾਗੇ, ਅਣਖੀ ਜ਼ਹੀਨ ਅੰਦਰ।
ਕਿੰਨ੍ਹਾ ਕੁ ਦਰਦ ਤੇਰੇ ਦਿਲ ਵਿਚ ਗਰੀਬ ਖ਼ਾਤਰ?
ਲੱਗੂ ਪਤਾ ਜਾਂ ਪਾਏ ਹੰਝੂ ਮਸ਼ੀਨ ਅੰਦਰ।
ਵੱਡਿਆਂ ਦੇ ਨਾਲ ਯਾਰੀ, ਵੱਡਿਆਂ ਦੀ ਰੀਸ ਕਰਦੈਂ
ਵੱਸਦਾ ਖ਼ੁਦਾ ਤਾਂ ਐਪਰ, ਦੁਖੀਏ ਤੇ ਦੀਨ ਅੰਦਰ
ਤੇਰੀ ਨਜ਼ਰ ਜੇ ਡੂੰਘੀ ਵੇਖੀਂ ਤੂੰ ਨੀਜ ਲਾ ਕੇ
ਕਿੰਨੀ ਕੁ ਮੈਲ ਜੰਮੀ, ਨੇਤਾ ਕਲੀਨ ਅੰਦਰ?
ਹੋਵੇ ਜੇ ਪਾਕ ਹਿਰਦਾ, ਦਰਸ਼ਨ ਨਸੀਬ ਹੁੰਦੇ
ਦਿੱਸਦਾ ਨਾ ਯਾਰ ਚਿਹਰਾ ਪਾਣੀ ਮਲੀਨ ਅੰਦਰ,
ਮੱਠਾ ਹੈ ਦੇਸ਼ ਅੰਦਰ ਹੁਣ ਗਦਰ ਕੈਲਵੀ ਜੀ!
ਇਨਸਾਫ ਨਾ ਅਦਲ ਹੈ ਗੱਦੀ ਨਸ਼ੀਨ ਅੰਦਰ!
ਮੋਟਾ ਦਿਮਾਗ਼ ਜਿਸਦਾ, ਸਮਝੇ ਨਾ ਰਾਜ਼ 'ਜਸ' ਉਹ
ਸਾਗਰ ਵੀ ਸਿਮਟ ਜਾਂਦੇ, ਬੁੱਧੀ ਮਹੀਨ ਅੰਦਰ।

*੧੧੮/੫ ਗੁਰੂ ਅਰਜਨ ਦੇਵ ਨਗਰ,*
*ਫਿਰੋਜ਼ਪੁਰ ਸ਼ਹਿਰ, ੦੧੬੩੨-੨੨੦੧੩੨*

# ਭ੍ਰਿਸ਼ਟਾਂ ਦੀ ਦੜਦਹਿੰਗੜ

—ਕਰਤਾਰ ਸਿੰਘ ਕਾਲੜਾ, ਆਸਟ੍ਰੇਲੀਆ

ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ।
ਨੋਟਾਂ ਦੀ ਦੜਦਹਿੰਗੜ ਵੱਜੇ!!

ਭਰੇ ਪਏ ਭੰਡਾਰ ਅੰਨ ਦੇ, ਬੈਂਕ ਵਿਦੇਸ਼ੀ ਤੂਸੇ।
ਭੁੱਖ ਮਰੀ ਪਰ ਦੂਜੇ ਬੰਨੇ, ਲੋਕਾਂ ਦਾ ਲਹੂ ਚੂਸੇ।
ਲਾਲਚੀਆਂ ਦੇ ਢਿਡ ਨਾ ਭਰਦੇ,
ਭੁੱਖਾ ਮੂਲ ਨਾ ਰੱਜੇ।
ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ..........!

ਹਰ ਇਕ ਨੋਟ ਦੀ ਸੂਰਤ ਦੇਖੋ, ਉੱਤੇ ਛਪਿਆ ਗਾਂਧੀ।
ਹੱਥ ਵਿਚ ਸੋਟੀ ਮੋਢੇ ਬੁੱਕਲ, ਸੱਚ ਦੇ ਰਾਹ ਦਾ ਪਾਂਧੀ।
ਉਹ ਬਾਪੂ ਵੀ ਕੈਦ ਕਰ ਲਿਆ,
ਵਿਚ ਲਾਕਰਾਂ ਸੱਜੇ!
ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ.......!

ਦੇਸ਼ ਮੇਰਾ ਖੁਸ਼ਹਾਲ ਬੜਾ ਹੈ ਦਰ ਉਨਤੀ ਦੀ ਚੋਖੀ।
ਅੱਸੀ (੮੦) ਕਰੋੜ ਰੋਟੀਉਂ ਆਤੁਰ ਮੌਤ ਮਿਲ ਰਹੀ ਸੌਖੀ।
ਹੱਕ ਮੰਗਦੇ ਲੋਕਾਂ ਦੇ ਹੁਣ,
ਖ਼ੂਬ ਨੇ ਪਾਸੇ ਭੱਜੇ।
ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ........।

ਨੇਤਾ ਨਾ ਮਹਿੰਗਾਈ ਰੋਕੇ, ਨਾ ਰੋਕੇ ਆਬਾਦੀ।
ਉਸਨੂੰ ਨਹੀਂ ਗ਼ਰੀਬੀ ਦਿਸਦੀ, ਨਾ ਦਿਸਦੀ ਬਰਬਾਦੀ।
ਜਾਤੀ ਰੰਗੀ ਵੋਟ ਦੀ ਨੀਤੀ,
ਉਸਦੇ ਪੜ੍ਹਦੇ ਕੱਜੇ।
ਨੋਟਾਂ ਦੀ ਦੜਦਹਿੰਗੜ ਵੱਜੇ।

ਦੁਨੀਆ ਭਰ ਦੇ ਧੰਨਵਾਨਾਂ ਵਿਚ ਨਾਮ ਹੈ ਸਾਡਾ ਉੱਚਾ।
ਤਾਂ ਹੀ ਵੋਟਾਂ ਦਾ ਮੁੱਲ ਦੇ ਕੇ ਜਿੱਤ ਜਾਂਦਾ ਹੈ ਲੁੱਚਾ।
ਰਿਸ਼ਵਤ ਸੰਗ ਚੱਲਣ ਸਰਕਾਰਾਂ,
ਗੜ੍ਹਕਣ ਖ਼ੂਬ ਨਿੱਲਜੇ!
ਨੋਟਾਂ ਦੀ ਦੜਦਹਿੰਗੜ ਵੱਜੇ.......!

"ਚੋਰਾਂ ਦੇ ਕਿਉਂ ਨਾਮ ਬਤਾਈਏ" ਨੇਤਾ ਜੀ ਇਉਂ ਕਹਿੰਦੇ।
ਮੌਤੋਂ ਭੈੜੀ ਹੈ ਬਦਨਾਮੀ "ਸਾਊ ਲੋਕ" ਨਾ ਸਹਿੰਦੇ!
ਉੱਚ ਕਾਨੂੰਨ ਦੇ ਤਾਈਂ ਕਹਿੰਦੇ
"ਸਿਆਸਤ ਵਿਚ ਨਾ ਵੱਜੇ"!
ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ.....!

ਇਕ 'ਅਸਾਂਜੇ' ਨੇ ਮੱਤ ਮਾਰੀ, ਦੂਜੇ 'ਅੰਨਾ ਹਜ਼ਾਰੇ'।
ਨੇਤਾ ਜੀ ਦੀ ਘੋਰ ਮੁਸੀਬਤ, ਲੋਕ ਜਾਗ ਪਏ ਸਾਰੇ।
ਸਭਨਾਂ ਦੇ ਢਿੱਡ ਨੰਗੇ ਹੋਣੇ,
ਕਿਸ ਕਿਸ ਦਾ ਮੂੰਹ ਕੱਜੇ!!!

ਭ੍ਰਿਸ਼ਟਾਂ ਦੀ ਦੜਦਹਿੰਗੜ ਵਜੇ.......!

ਨੋਟਾਂ ਦੇ ਵਿਚ ਲੁਕ ਜਾਂਦੀ ਹੈ ਜਗ ਦੀ ਕੁੱਲ ਮਕਾਰੀ।
ਭ੍ਰਿਸ਼ਟਾਂ ਦੀ ਦੜਦਹਿੰਗੜ ਦੇ ਵਿਚ, ਨੋਟਾਂ ਦੀ ਸਰਦਾਰੀ।
ਨੀਅਤ ਦਾ ਭੁੱਖਾ ਸਦ ਭੁੱਖਾ,
ਉਹ ਭੁੱਖਾ ਨਾ ਰੱਜੇ!
ਨੋਟਾਂ ਦੀ ਦੜਦਹਿੰਗੜ ਵੱਜੇ.......!

ਰੋਜ਼ ਰੋਜ਼ ਇਹ ਕਮਲਾ ਕਾਲੜਾ ਸਿਰ ਆਪਣਾ ਪਿਆ ਖਾਵੇ।
ਢੀਠਾਂ ਅਤੇ ਨਿੱਲਜਾਂ ਤਾਈਂ ਅਕਲ ਦੀ ਗੱਲ ਸਮਝਾਵੇ।
ਰੱਬ ਜਿਨ੍ਹਾਂ ਨੂੰ ਮੱਤ ਨਾ ਦਿੱਤੀ ਕਿਉਂ ਉਹਨਾਂ ਵਿਚ ਵੱਜੇ?
ਭ੍ਰਿਸ਼ਟਾਂ ਦੀ ਦੜਦਹਿੰਗੜ ਵੱਜੇ, ਨੋਟਾਂ ਦੀ ਦੜਦਹਿੰਗੜ ਵੱਜੇ!!

#੨੨੪, ਪਾਂਡੂਸਰ, ਨਾਭਾ-੧੪੭੨੦੧
ਮੋ-੯੪੬੪੦-੮੮੯੯੮

## ਗੀਤ / —ਪ੍ਰਿੰ. ਨਵਰਾਹੀ ਘੁਗਿਆਣਵੀ

ਸਰਬ ਕਲਾ ਸਮਰੱਥ ਸੁਆਮੀ, ਸਰਬ ਕਲਾ ਸਮਰੱਥ।
ਬੰਦਾ ਹੈ ਕਠਪੁਤਲੀ ਕੇਵਲ, ਡੋਰ ਹੈ ਉਸਦੇ ਹੱਥ।
ਕਿੰਨੇ ਯਤਨ ਕਰ ਲਵੇ ਭਾਵੇਂ, ਜਿੱਥੇ ਰੱਖੇ, ਰਹਿਣਾ।
ਹਰ ਹਾਲਤ ਬੰਦੇ ਨੂੰ ਉਸਦਾ, ਭਾਣਾ ਪੈਂਦਾ ਸਹਿਣਾ।
ਦੇਵਣਹਾਰਾ ਦੇਈ ਜਾਵੇ, ਖ਼ਤਮ ਨਾ ਹੋਵੇ ਵੱਥ।
ਸਰਬ ਕਲਾ ਸਮੱਰਥ ਸੁਆਮੀ................
ਨਿੱਕੀਆਂ ਨਿੱਕੀਆਂ ਗੱਲਾਂ ਉੱਤੇ, ਅਸੀਂ ਝਗੜਦੇ ਰਹੀਏ।
ਇਕ ਦੂਜੇ ਨੂੰ, ਬਿਨਾਂ ਮਤਲਬੋਂ, ਚੰਗਾ ਮਾੜਾ ਕਹੀਏ।
ਹਰ ਜਰਵਾਣੇ ਤਾਈਂ ਆਪੇ, ਪਾ ਕੇ ਰੱਖੇ ਨੱਥ।
ਸਰਬ ਕਲਾ ਸਮੱਰਥ ਸੁਆਮੀ................
ਅਸੀਂ ਉਸਦੀ ਸ਼ਕਤੀ ਉੱਤੇ, ਕਰਦੇ ਨਹੀਂ ਭਰੋਸਾ।
ਹਰ ਵੇਲੇ ਰੱਖਦੇ ਹਾਂ ਰੰਜਿਸ਼, ਨਹੀਂ ਗਵਾਉਂਦੇ ਰੋਸਾ।
'ਨਵਰਾਹੀ' ਹੋ ਆਪ-ਮੁਹਾਰੇ, ਲੀਹ ਤੋਂ ਜਾਈਏ ਲੱਥ।
ਸਰਬ ਕਲਾ ਸਮੱਰਥ ਸੁਆਮੀ................
ਜਿੱਥੋਂ ਤਾਈਂ ਹੋ ਸਕਦਾ ਹੈ, ਹਰ ਇਕ ਨੂੰ ਅਪਣਾਵੋ!
ਹਰ ਇਕ ਨਾਲ ਬਣਾ ਕੇ ਰੱਖੋ, ਸਭ ਦੇ ਨਾਲ ਨਿਭਾਵੋ!
ਏਕ ਨੂਰ ਦੀ ਉਪਜ ਹਾਂ ਸਾਰੇ, ਕੋਈ ਨਾ ਸਾਥੋਂ-ਵੱਖ।
ਸਰਬ ਕਲਾ ਸਮਰੱਥ ਸੁਆਮੀ, ਸਰਬ ਕਲਾ ਸਮਰੱਥ।
ਬੰਦਾ ਹੈ ਕਠਪੁਤਲੀ ਕੇਵਲ, ਡੋਰ ਹੈ ਉਸਦੇ ਹੱਥ।

ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ,
ਫ਼ਰੀਦਕੋਟ-੧੫੧੨੦੩
ਫ਼ੋਨ-੯੮੧੫੦-੦੨੩੦੨

## ਦੋ .ਗਜ਼ਲਾਂ/ -ਰਣਜੀਤ ਆਜ਼ਾਦ ਕਾਂਝਲਾ

ਵੋਟਾਂ ਦੀ ਨੀਤੀ ਨੇ ਘਰ ਘਰ ਵੰਡਾਂ ਪਾਈਆਂ ਨੇ।
ਲੋਕਾਂ ਨੂੰ ਪਾੜ ਭਰਾਵਾਂ ਹੱਥ ਛਾਗਾਂ ਫੜਵਾਈਆਂ ਨੇ!
ਦਹੇਜ ਦੇ ਹੱਥੋਂ ਉਜੜ ਗਏ ਅਨੇਕਾਂ ਘਰ ਏਥੇ,
ਬਿਨ ਕਸੂਰੋਂ ਧੀਆਂ-ਭੈਣਾਂ ਮਾਰ ਮੁਕਾਈਆਂ ਨੇ!
ਇਸ ਦੁਨੀਆ 'ਚ ਵਸਦੇ ਵਹਿਸ਼ੀ ਦਰਿੰਦੇ ਲੋਕ।
ਭ੍ਰਿਸ਼ਟ ਨੀਤੀ ਨੇ ਹਰ ਥਾਂ ਧੁੰਮਾਂ ਪਾਈਆਂ ਨੇ!
ਕਰਦੇ ਕਾਰ ਬਥੇਰੀ ਪਰ ਕਰਜ਼ ਜਿਉਂ ਦਾ ਤਿਉਂ,
ਦਸ-ਨਹੁੰਆਂ ਦੀਆਂ ਕਿਰਤਾਂ ਸਭ ਘਬਰਾਈਆਂ ਨੇ।
ਚਾਵਾਂ ਦੇ ਨਾਲ ਪਾਲੇ ਪੁੱਤਰ ਪਿਆਰੇ ਮਾਪਿਆਂ ਜੋ,
ਹੁਣ ਮਾਂ ਤੇ ਪਿਉ ਨੂੰ ਵੰਡਿਆ ਸਕਿਆਂ ਭਾਈਆਂ ਨੇ!
ਵਾਹ! ਚੜ੍ਹ ਚੜ੍ਹਕੇ ਮਹਿਗਾਈ ਪੱਬਾਂ ਭਾਰ ਹੋਈ,
ਜੀਣਾ ਮੁਸ਼ਕਿਲ ਬਣਿਆ ਲੋਕੀਂ ਦੇਣ ਦੁਹਾਈਆਂ ਨੇ!
ਰੋਕਾਂ ਲਾ ਹਜੂਮ ਦਾ ਹੜ੍ਹ ਨਾ ਠੱਲ੍ਹਿਆ ਜਾਣਾ ਹੈ,
ਏਕ ਕਰਕੇ ਲੋਕਾਂ ਜਦ ਵੀ ਤਾਕਤਾਂ ਲਾਈਆਂ ਨੇ!
ਬੌਣੀ ਸੋਚ 'ਆਜ਼ਾਦ' ਅਗੇਰੇ ਵਧਣ ਨਾ ਦਿੰਦੀ,
ਏਕਾ ਕਰਕੇ ਜ਼ਿੰਦਗੀ ਵਿਚ ਰੋਕਾਂ ਆਈਆਂ ਨੇ।

(੨)

ਆਪਣੀ ਹਿੰਮਤ ਨੂੰ ਅਜ਼ਮਾ ਕੇ ਵੇਖ ਜ਼ਰਾ।
ਮੰਜ਼ਿਲ ਵੱਲ ਦੋ ਪੈਰ ਵਧਾ ਕੇ ਵੇਖ ਜ਼ਰਾ!
ਕੀਤੇ ਕਰਮਾਂ ਦਾ ਫਲ ਇਕ ਦਿਨ ਮਿਲਣਾ ਹੈ,
ਹੁਣ ਕੁੱਝ ਚੰਗੇ ਕਰਮ ਕਮਾ ਕੇ ਵੇਖ ਜ਼ਰਾ!
'ਜੀ ਆਇਆ ਨੂੰ' ਲਿਖ ਲਾਇਆ ਜਿਨਾਂ ਬੂਹੇ 'ਤੇ,
ਉਨ੍ਹਾਂ ਦੇ ਦਰ ਫੇਰਾ ਪਾ ਕੇ ਵੇਖ ਜ਼ਰਾ!
ਜਿਹੜੇ ਤੈਨੂੰ ਆਪਣਾ ਆਪਣਾ ਕਹਿੰਦੇ ਨੇ,
ਦੁੱਖ ਵਿਚ ਯਾਰਾਂ ਨੂੰ ਅਜ਼ਮਾ ਕੇ ਵੇਖ ਜ਼ਰਾ!
ਆਪਣੇ ਖਾਤਰ ਕਰਦਾ ਬੰਦਾ ਸਭ ਕੁੱਝ ਹੀ,
ਦੂਜਿਆਂ ਲਈ ਹੁਣ ਭਲਾ ਕਮਾ ਕੇ ਵੇਖ ਜ਼ਰਾ!
ਮਜਨੂੰ ਬਣਕੇ ਝੱਲਾ ਹੋਇਆ ਫਿਰਦਾ ਹੈ,
ਇਸ਼ਕ-ਝਨਾ ਵਿਚ ਤਾਰੀ ਲਾਕੇ ਵੇਖ ਜ਼ਰਾ।
ਬਣਿਆ ਹੋਇਆ ਕੰਮ ਵਿਗਾੜਣ ਦੋਖੀ ਤਾਂ,
ਉਲਝੀ ਤਾਣੀ ਤੂੰ ਸੁਲਝਾ ਕੇ ਵੇਖ ਜ਼ਰਾ।
ਤੇਰੇ ਆਲੇ ਦੁਆਲੇ ਕੀ ਕੁੱਝ ਹੁੰਦਾ ਏ?
ਆਸੇ-ਪਾਸੇ ਨਜ਼ਰ ਰਲਾ ਕੇ ਵੇਖ ਜ਼ਰਾ!
ਕਰਦਾ ਰਿਹਾ 'ਆਜ਼ਾਦ' ਤਮੰਨਾ ਮਿਲਣੇ ਦੀ,
ਗ਼ੈਰਾਂ ਨੂੰ ਕਦੀ ਮੀਤ ਬਣਾ ਕੇ ਵੇਖ ਜ਼ਰਾ!

## ਪਿਆਰੇ ਨਾਨਕ ਜੀ

ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।
ਪਿਉ ਕਾਲੂ ਦੇ ਪੁੱਤਰ ਪਿਆਰੇ ਨਾਨਕ ਜੀ।...
ਕਿੰਝ ਧੁੰਦਕਾਰ ਚੁਫੇਰੇ ਛਾਇਆ ਹੈ।
ਵੇਖ ਬਣਿਆ ਜਗ ਪਰਾਇਆ ਹੈ।
ਅਸੀਂ ਦੇ ਦੇ ਹੋਕਾ ਹਾਰੇ ਨਾਨਕ ਜੀ।
ਪਿਓ ਕਾਲ, ਦੇ ਪੁੱਤਰ ਪਿਆਰੇ ਨਾਨਕ ਜੀ।...!!

ਦਿਲ ਨੂੰ ਸੱਚਾ ਸੌਦਾ ਜੋ ਭਾਇਆ
ਜਾ ਭੁੱਖਿਆ ਤਾਈਂ ਛਕਾਇਆ।
ਦਾਤੇ ਬਣ ਬੈਠੇ ਵਣਜਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।...!!!

ਕਿਤੇ ਤੇਰ੍ਹਾਂ ਤੇਰ੍ਹਾਂ ਪਏ ਕਰਦੇ।
ਪਰੇ ਡੰਗਰ ਖੇਤ ਵਿਚ ਚਰਦੇ!
ਜਾਈਏ ਚੋਜਾਂ ਤੋਂ ਬਿਲਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।...!!

ਰਾਕਸ਼ ਕੌਡੇ ਜਿਹੇ ਬੰਦੇ ਬਣਾਏ।
ਪੰਜਾ ਲਾ ਕੇ ਪਹਾੜ ਥੰਮਾਏ!
ਘੁਮੰਡੀ ਭੁੰਜੇ ਲਾਹ ਮਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।...!!

ਇਸਤਰੀ ਦਾ ਮਾਣ ਵਧਾਇਆ ਹੈ।
ਖ਼ਲਕਤ ਨੂੰ ਇਹ ਸਮਝਾਇਆ ਹੈ!
ਮਾਂ ਨੇ ਕੁੱਖੋਂ ਜਨਮੇਂ ਸਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।

ਅੱਜ ਉਹ ਮਾਂ ਹੋਟਲੀਂ ਵਿਕਦੀ।
ਜਾਵੇ ਵਿਚ ਪੁੜਾਂ ਦੇ ਪਿਸਦੀ!
ਖਾ ਗਏ ਦਾਜ ਹਤਿਆਰੈ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।....!!



ਕਦੇ ਝਾਤ ਜਗਤ ਵੱਲ ਪਾ ਜਾਹ।
ਭੁੱਖੇ ਦੈਤਾਂ ਤਾਈਂ ਸਮਝਾ ਜਾਹ।
'ਆਜ਼ਾਦ' ਜਾਊ ਬਲਿਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।...!!

*ਸ਼ਿਵਪੁਰੀ, ਧੂਰੀ (ਪੰਜਾਬ)*
*ਮੋ-੦੯੪੬੪੬-੯੭੭੯੧*

# ਸਿੱਖ ਕੌਣ ਹੈ ਦਾ "ਵਿਵਾਦ"

—ਤਰਲੋਚਨ ਸਿੰਘ

ਜਦੋਂ ਕਦੇ ਗੁਰਦੁਆਰਿਆਂ ਤੇ ਕੰਟਰੋਲ ਕਰਨ ਲਈ ਚੋਣ ਆਉਂਦੀ ਹੈ ਉਸ ਸਮੇਂ ਇਹ ਵਿਵਾਦ ਉਠ ਖੜਾ ਹੁੰਦਾ ਹੈ ਕਿ ਇਸ ਚੋਣ ਲਈ ਵੋਟਰ ਕੌਣ ਹੋ ਸਕਦੇ ਹਨ। ਕਿਉਂ ਜੋ ਇਹ ਕੇਵਲ ਸਿੱਖਾਂ ਨਾਲ ਸਬੰਧਤ ਹੈ ਇਸ ਲਈ ਵਾਰ-ਵਾਰ ਇਹ ਵਿਵਾਦ ਖੜਾ ਹੋ ਜਾਂਦਾ ਹੈ ਅਤੇ ਕਈ ਵਾਰੀ ਖੜ੍ਹਾ ਕੀਤਾ ਜਾਂਦਾ ਹੈ ਕਿ ਸਿੱਖ ਕੌਣ ਹੈ ? ਕਿਹੜੇ ਸਿੱਖ ਨੂੰ ਹੱਕ ਹੈ ਕਿ ਉਹ ਵੋਟਰ ਬਣ ਸਕੇ। ਇਸ ਸਮੇਂ ਹਰ ਲੀਡਰ ਜਿਸਨੇ ਕਦੇ ਸਿੱਖਾਂ ਦੀਆਂ ਓਕੜਾਂ ਲਈ ਕਦੇ ਸੋਚਿਆ ਵੀ ਨਾ ਹੋਵੇ, ਉਹ ਵੀ ਬਿਆਨ ਦੇ ਦਿੰਦਾ ਹੈ ਕਿ ਸਿੱਖ ਕਿਹੜਾ ਹੈ। ਰਾਜਸੀ ਲੀਡਰ ਤੁਰੰਤ ਮੈਦਾਨ ਵਿਚ ਉਤਰ ਆਉਂਦੇ ਹਨ। ਹਰ ਕੋਈ ਆਪਣੀ ਰੋਟੀ ਸੇਕ ਕੇ ਲਾਭ ਲੈਣ ਦੇ ਹੱਕ ਵਿਚ ਹੈ ਅਖਬਾਰਾਂ ਅਤੇ ਟੀ.ਵੀ. ਤੇ ਵੀ ਇਹਨਾਂ ਸੁਰਖੀਆਂ ਤੇ ਵਿਚਾਰ ਵਿਟਾਂਦਰਾ ਹੋ ਰਿਹਾ ਹੈ। ਮੈਨੂੰ ਵੀ ਇਨ੍ਹਾਂ ਪ੍ਰੋਗਰਾਮਾ ਵਿਚ ਸੱਦਿਆ ਗਿਆ ਸੀ।

ਕਦੇ ਠੰਡੇ ਦਿਮਾਗ ਨਾਲ ਸੋਚੋ ਕਿ ਇਹ ਦੁਬਿਧਾ ਕੇਵਲ ਸਾਡੀ ਕੌਮ ਦੇ ਹਿੱਸੇ ਵਿਚ ਆਈ ਹੈ। ਕਦੇ ਕਿਸੇ ਹੋਰ ਧਾਰਮਿਕ ਕੌਮ ਦੀ ਵੀ ਅਜਿਹੀ ਗੱਲ ਸੁਣੀ ਹੈ। ਕੋਈ ਮੁਸਲਮਾਨ, ਬੋਧੀ, ਈਸਾਈ, ਹਿੰਦੂ, ਪਾਰਸੀ, ਯਹੂਦੀ ਇਸ ਬਾਰੇ ਕਦੇ ਨਹੀਂ ਬੋਲਿਆ। ਕੋਈ ਕਿਸੇ ਹੋਰ ਧਰਮ ਵਾਲੇ ਨੂੰ ਨਹੀਂ ਕਹਿ ਸਕਦਾ ਹੈ ਕਿ ਤੂੰ ਹਿੰਦੂ ਜਾਂ ਮੁਸਲਾਨ ਨਹੀਂ, ਉਹਨਾਂ ਨੂੰ ਲੋੜ ਹੀ ਨਹੀਂ ਇਸ ਬਾਰੇ ਕੋਈ ਹੁਕਮ ਕੱਢਣ ਦੀ। ਉਹਨਾਂ ਨੇ ਕਦੇ ਆਪਣੇ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਲਈ ਵੋਟਾਂ ਨਾਲ ਕਮੇਟੀਆਂ ਨਹੀਂ ਚੁਣੀਆਂ, ਕੇਵਲ ਅਸੀਂ ਹਾਂ ਸਾਰੇ ਵਿਸ਼ਵ ਵਿਚ ਜੋ ਡੀਗਾਂ ਮਾਰਦੇ ਹਾਂ ਕਿ ਅਸੀਂ ਡੈਮੋਕਰੇਸੀ ਨੂੰ ਅਪਣਾ ਕੇ ਵੋਟਾਂ ਨਾਲ ਸੇਵਕ ਚੁਣਦੇ ਹਾਂ। ਜਦ ਕਿਸੇ ਦਾ ਚੁਨਾਓ ਹੋਵੇ ਹਰ ਕੋਈ ਫਾਲਤੂ ਵੋਟਾਂ ਬਣਵਾਂਦਾ ਹੈ ਤੇ ਵਿਰੋਧੀਆਂ ਦੀਆਂ ਕਟਾਵਾਂਦਾ ਹੈ। ਇਸ ਲਈ ਸਿੱਖਾਂ ਦੀਆਂ ਵੋਟਾਂ ਬਾਰੇ ਇਹ ਅਜੀਬ ਦਲੀਲਾਂ ਸਿੱਖ ਹੋਣ ਬਾਰੇ ਦਿੱਤੀਆਂ ਜਾਂਦੀਆਂ ਹਨ ਕਿ ਸਿੱਖ ਕੌਣ ਹੈ।

ਇਹ ਸਭ ਨੂੰ ਪਤਾ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਹੀ ਸਿੱਖ ਆਰੰਭ ਹੋਏ। ਨੌ ਗੁਰੂਆਂ ਦੇ ਸਮੇਂ ਦਾੜ੍ਹੀ ਕੇਸ ਵਾਲੇ ਘੱਟ ਸਨ, ਪਰ ਆਮ ਹਿੰਦੂ ਗੁਰੂਆਂ ਦੇ ਸੇਵਕ ਸੀ। ਜਦ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਿਆਂ. ਤਾਂ ਸਿੰਘ ਪੈਦਾ ਹੋਏ, ਹਰ ਪਾਸੇ ਦਾੜ੍ਹੀ ਅਤੇ ਕੇਸਾਂ ਵਾਲੇ ਫੈਲ ਗਏ। ਇਹਨਾਂ ਸਿੰਘਾਂ ਨੇ ਬੜੇ ਜ਼ੁਲਮ ਸਹੇ, ਕਤਲੇਆਮ ਵੀ ਹੋਏ ਪਰ ਸਾਨੂੰ ਇਹ ਲਾਭ ਰਿਹਾ ਕਿ ਸਿੰਘਾ ਦੀ ਪੂਰਤੀ ਸਹਿਜ਼ ਧਾਰੀ ਹਿੰਦੂਆਂ ਨੇ ਹਮੇਸ਼ਾਂ ਕੀਤੀ। ਲੱਖਾਂ ਹਿੰਦੂ, ਸਿੱਖ ਬਣੇ ਪਰ ਵੱਡੀ ਗਿਣਤੀ ਕੇਸਾਂ ਤੋਂ ਅਧੂਰੀ ਰਹਿ ਕੇ ਵੀ ਸਿੱਖ ਰਹੀ, ਇਸ ਸੰਗਤ ਨੂੰ ਸਹਿਜ ਧਾਰੀ ਕਹਿਣ ਲੱਗੇ ਪਏ। ਗੁਰੂ ਨਾਨਕ ਨਾਮ ਲੇਵਾ ਕਾਬਲ, ਕਸ਼ਮੀਰ, ਸਿੰਧ, ਬੀਕਾਨੇਰ ਤੱਕ ਫੈਲ ਗਏ। ਸਾਰੇ ਭਾਰਤ ਵਿਚ ਗੁਰੂ ਨਾਨਕ ਦੇਵ ਜੀ ਦਾ ਨਾਂ ਲੋਕਾਂ ਦੇ ਮਨਾਂ ਵਿਚ ਸੀ। ਜਦੋਂ ਸਿੰਘ ਸਜ ਗਏ ਤਾਂ ਉਹ ਗਿਣਤੀ ਵੀ ਵੱਧ ਗਈ। ਪੰਜਾਬ ਵਿਚ ਇਹ ਇਕ ਤਾਕਤ ਬਣ ਗਈ। ਮਿਸਲਾਂ ਦੇ ਸਮੇਂ ਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੇ ਵਕਤ ਸਿੰਘ ਵੀ ਵਧੇ ਤੇ ਗੈਰ ਕੇਸਾਧਾਰੀ ਭਾਵ ਸਹਿਜਧਾਰੀਆਂ ਦੀ ਗਿਣਤੀ ਵੱਧ ਗਈ। ਸਿੱਖਾਂ ਵਿਚ ਕਈ ਗਰੁੱਪ ਜਾਂ ਸ਼ਾਖਾਂ ਬਣੀਆਂ। ਉਹ ਵੀ ਆਪਣੇ ਆਪ ਨੂੰ ਸਿੱਖ ਅਖਵਾਉਂਦੇ ਸਨ। ਬਾਬਾ ਸ੍ਰੀ ਚੰਦ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਨੇ ਉਦਾਸੀ ਮੱਤ ਨੂੰ ਚਲਾ ਦਿੱਤਾ ਜਿਸ ਦੀ ਅੱਜ ਸਾਰੇ ਭਾਰਤ ਵਿਚ ਚੜ੍ਹਤ ਹੈ। ਇਸ ਮੱਤ ਦੇ ਪਹਿਲੇ ਮੁਖੀ ਬਾਬਾ ਗੁਰਦਿੱਤਾ ਜੀ ਸਨ ਜੋ ਗੁਰੂ ਹਰਗੋਬਿੰਦ ਜੀ ਦੇ ਸਪੁੱਤਰ ਸਨ, ਉਦਾਸੀਆਂ ਨੇ ਗੁਰੂ ਅਸਥਾਨਾਂ ਦੀ ਸੇਵਾ ਸੰਭਾਲ ਕੀਤੀ। ਦੂਜੀ ਸ਼ਾਖਾ ਗੁਰੂ ਗੋਬਿੰਦ ਸਿੰਘ ਜੀ ਨੇ ਨਿਰਮਲਿਆਂ ਦੀ ਆਪ ਚਲਾਈ। ਚੋਣਵੇਂ ਸਿੰਘਾਂ ਨੂੰ ਬਨਾਰਸ ਭੇਜ ਕੇ ਸੰਸਕ੍ਰਿਤ ਵਿਚ ਵਿਦਿਆ ਆਪ ਦਿਵਾਈ ਸੀ। ਉਹਨਾਂ ਦਾ ਵੀ ਹੈਡਕੁਆਟਰ ਰਿਸ਼ੀਕੇਸ਼ ਬਣਿਆ। ਅੱਜ ਨਿਰਮਲੇ ਆਸ਼ਰਮ ਹਰ ਥਾਂ ਹਨ, ਨਿਰਮਲਿਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕੀਤਾ ਅਤੇ ਇਹਨਾਂ ਨੇ ਵੀ ਗੁਰੂ ਘਰ ਸੰਭਾਲ ਕੇ ਰੱਖੇ। ਸਿੰਧ ਦੇ ਸਾਰੇ ਹਿੰਦੂ ਗੁਰੂ ਨਾਨਕ ਨਾਮ ਲੇਵਾ ਬਣ ਗਏ। ਉਹਨਾਂ ਨੇ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਇਸ਼ਟ ਮੰਨਿਆ ਹੈ; ਪਰ ਉਹ ਸਾਰੇ ਗੈਰ ਕੇਸਾਧਾਰੀ ਹਨ। ਅੱਜ ਵੀ ਪੰਜਾ ਸਾਹਿਬ ਵਿਖੇ ਸਿੰਧੀ ਸੰਗਤ ਹੀ ਸੇਵਾ ਕਰਦੀ ਹੈ।



ਜਦ ਵੀ ਸਿੱਖ ਵਿਦੇਸ਼ਾਂ ਵਿਚ ਜਾਣ ਲੱਗ ਗਏ ਉਦੋਂ ਤੋਂ ਹੀ ਪਤਤ ਹੋਣ ਦੀ ਬਿਮਾਰੀ ਸਾਡੀ ਕੌਮ ਵਿਚ ਆ ਗਈ ਹੈ। ਦੂਜਾ ਪਛਮੀ ਸਭਿਅਤਾ ਦਾ ਪ੍ਰਭਾਵ ਵਧ ਗਿਆ ਹੈ। ਪੰਜਾਬ ਵਿਚ ਬੜਾ ਚਿਰ ਦੁਖਾਂਤ ਦਾ ਯੁਗ ਰਿਹਾ, ਹਜ਼ਾਰਾਂ ਸਿੱਖ ਮਾਰੇ ਗਏ, ਉਸ ਕਾਰਨ ਵੀ ਪਤਤ ਵਧੇ ਹਨ। ਹੁਣ ਜੋ ਸਿੱਖ ਵਾਲ ਕਟਵਾਉਂਦਾ ਹੈ। ਉਸ ਨੂੰ ਪਤਤ ਕਿਹਾ ਜਾਂਦਾ ਹੈ। ਕਈ

ਇਸ ਬਾਰੇ ਭੁਲੇਖੇ ਪਾ ਰਹੇ ਹਨ ਕਿ ਉਹ ਸਹਿਜਧਾਰੀ ਹਨ। ਕਿਸੇ ਹੋਰ ਧਰਮ ਵਿਚ ਵੀ ਜੋ ਉਸ ਧਰਮ ਨੂੰ ਛੱਡਦਾ ਹੈ, ਉਸਨੂੰ ਉਸ ਧਰਮ ਦਾ ਹਿੱਸਾ ਨਹੀਂ ਮੰਨਿਆ ਜਾਂਦਾ। ਸਾਡੇ ਵਿਚ ਤਾਂ ਕੇਸ ਕਤਲ ਕਰਵਾਉਣ ਨਾਲ ਹੀ ਨਜ਼ਰ ਆ ਜਾਂਦਾ ਹੈ ਕਿ ਉਹ ਆਪਣੇ ਧਰਮ ਨੂੰ ਤਲਾਂਜਲੀ ਦੇ ਚੁੱਕਾ ਹੈ।

ਅੱਜ ਜੋ ਸਥਿਤੀ ਹੈ ਉਸ ਦਾ ਕੀ ਹਲ ਹੈ, ਜੇਕਰ ਤਾਂ ਵੋਟਾਂ ਦਾ ਚੱਕਰ ਨਾ ਹੋਵੇ ਤਾਂ ਫਿਰ ਕੋਈ ਤਰੀਕਾ ਅਸਾਨ ਹੋ ਸਕਦਾ ਹੈ। ਮੈਂ ਇਹ ਮੰਨਦਾ ਹਾਂ ਕਿ ਹਰ ਇਨਸਾਨ ਨੂੰ ਹਕ ਹੈ ਕਿ ਉਹ ਕਿਸੇ ਵੀ ਧਾਰਮਿਕ ਅਕੀਦੇ ਨੂੰ ਮੰਨੇ। ਉਸਨੂੰ ਇਸ ਕੰਮ ਲਈ ਕਿਸੇ ਦਾ ਸਰਟੀਫੀਕੇਟ ਲੈਣ ਦੀ ਲੋੜ ਨਹੀਂ। ਹੋਰ ਧਰਮਾਂ ਵਿਚ ਵੀ ਇਸ ਤਰ੍ਹਾਂ ਹੈ। ਕੋਈ ਧਾਰਮਿਕ ਸੰਸਥਾ ਜਾਂ ਵਿਅਕਤੀ ਕੋਈ ਲਿਖਤੀ ਸਰਟੀਫਿਕੇਟ ਨਹੀਂ ਦਿੰਦਾ। ਇਸ ਲਈ ਜੋ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਇਸ਼ਟ ਮੰਨਦਾ ਹੈ ਉਹ ਸਿੱਖ ਹੈ ਅਤੇ ਗੁਰਦੁਆਰੇ ਜਾ ਸਕਦਾ ਹੈ, ਉਸ ਨੂੰ ਇਸ ਦੇ ਲਈ ਕਿਸੇ ਤੋਂ ਕੋਈ ਮਨਜ਼ੂਰੀ ਲੈਣ ਦੀ ਲੋੜ ਨਹੀਂ, ਇਸ ਬਾਰੇ ਹਰ ਸਿੱਖ ਸੰਸਥਾਵਾਂ ਨੂੰ ਵੀ ਆਪਣਾ ਮਨ ਬਣਾਉਣਾ ਚਾਹੀਦਾ ਹੈ। ਜੋ ਪਤਿਤ ਹੈ ਉਹ ਆਪਣੇ ਆਪ ਨੂੰ ਹੁਣ ਵੀ ਸਿੱਖ ਮੰਨਦਾ ਹੈ। ਗੁਰੂ ਘਰ ਵੀ ਜਾਂਦਾ ਹੈ, ਉਸਨੂੰ ਵੀ ਆਗਿਆ ਹੈ ਕਿ ਉਹ ਸਿੱਖ ਅਖਵਾ ਲਵੇ, ਗੁਰੂ ਘਰ ਵਿਚ ਵੀ ਜਾਵੇ। ਫਿਰ ਜਦ ਇਹ ਸੁਝਾਅ ਠੀਕ ਹਨ ਤਾਂ ਝਗੜਾ ਕਿਸ ਗੱਲ ਦਾ ਹੈ ? ਉਹ ਹੈ ਕਿ ਅਸੀਂ ਸ਼੍ਰੋਮਣੀ ਕਮੇਟੀ ਚੁਣਨੀ ਹੈ, ਉਸ ਲਈ ਵੋਟਾਂ ਪੈਣੀਆਂ ਹਨ। ਇਸ ਦਾ ਹੱਲ ਇਕੋ ਹੈ ਕਿ ਸਾਡੇ ਗੁਰਦੁਆਰਿਆਂ ਦਾ ਪ੍ਰਬੰਧ ਕੇਵਲ ਪੂਰਨ ਗੁਰਸਿੱਖ ਹੀ ਕਰ ਸਕਦਾ ਹੈ। ਕੋਈ ਵੀ ਜੋ ਕੇਸ ਦਾੜ੍ਹੀ ਨਾ ਰੱਖਦਾ ਹੋਵੇ, ਉਹ ਚਾਹੇ ਕਿਤਨਾ ਵੀ ਗੁਰਮੁਖ ਹੋਵੇ ਉਹ ਕਦੇ ਵੀ ਸਾਡਾ ਪ੍ਰਬੰਧਕ ਨਹੀਂ ਹੋ ਸਕਦਾ। ਸਹਿਜਧਾਰੀ ਤੇ ਪਤਿਤ ਗੁਰੂ ਜੀ ਦਾ ਅਸ਼ੀਰਵਾਦ ਲੈਣ ਉਹ ਇਹ ਕਿਉਂ ਸੋਚਣ ਕਿ ਉਹਨਾਂ ਹਵਾਲੇ ਪ੍ਰਬੰਧ ਕਰ ਦਿੱਤਾ ਜਾਵੇ। ਕੀ ਕੋਈ ਪਾਦਰੀ ਜਾਂ ਮੌਲਵੀ ਇਦਾਂ ਕੋਈ ਹੋਰ ਬਣ ਸਕਦਾ ਹੈ, ਇਸ ਲਈ ਇਹ ਫੈਸਲਾ ਸਾਰੇ ਵਿਸ਼ਵ ਵਿਚ ਸਿੱਖ ਲੈਣ ਕਿ ਆਪਣੀ ਹੋਂਦ ਖਾਤਰ, ਆਪਣੀ ਵੱਖਰੀ ਦਿਖ ਲਈ ਇਹ ਲਾਜ਼ਮੀ ਹੋਵੇ ਕਿ ਗੁਰਦੁਆਰੇ ਚਾਹੇ ਪਿੰਡ, ਸ਼ਹਿਰ ਚਾਹੇ ਲੰਡਨ, ਚਾਹੇ ਐਸ.ਜੀ.ਪੀ.ਸੀ. ਪ੍ਰਬੰਧਕ ਕੇਵਲ ਕੇਸ ਦਾੜ੍ਹੀ ਵਾਲਾ ਹੀ ਹੋ ਸਕਦਾ ਹੈ। ਜੇ ਇਹ ਨਹੀਂ ਕਰਾਂਗੇ ਫਿਰ ਸਿੱਖ ਧਰਮ ਦਾ ਭਵਿੱਖ ਖਤਰੇ ਵਿਚ ਪਵੇਗਾ।

ਜਦ ਇਹ ਸਿਧਾਂਤ ਹਰ ਕੋਈ ਮਨ ਲਵੇਗਾ ਫਿਰ ਸਾਰਾ ਮਸਲਾ ਹਲ ਹੋ ਜਾਵੇਗਾ। ਪ੍ਰਬੰਧਕ ਕਮੇਟੀ ਨੂੰ ਚੁਣਨ ਵਾਲੇ ਵੀ ਕੇਵਲ ਕੇਸ ਦਾੜ੍ਹੀ ਵਾਲੇ ਹੀ ਹੋਣਗੇ। ਇਸ ਦੁਬਿਧਾ ਵਿਚੋਂ ਨਿਕਲ ਕੇ ਅਸਲ ਲੋੜ ਵਲ ਆਵੋ। ਜਿਤਨੇ ਗੁਰੂ ਨਾਨਕ ਨਾਮ ਲੇਵਾ ਹਨ ਚਾਹੇ ਕਿਦਾਂ ਦੇ ਹਨ ਉਹਨਾਂ ਨੂੰ ਆਪਣੇ ਨਾਲ ਜੋੜੋ, ਸਾਰੇ ਵੱਖਰੇ ਨਾਵਾਂ ਵਾਲੇ ਆਣ ਗੁਰੂ ਘਰ ਵਿਚ ਸਾਡੇ ਨਾਲ ਬੈਠਣ, ਸੇਵਾ ਕੀ ਕਰਨ, ਉਹਨਾਂ ਨੂੰ ਪਿਆਰ ਕਰੋ। ਸਾਡੀ ਗਲਤ ਨੀਤੀ ਨਾਲ ਕਈ ਵਰਗ ਦੂਰ ਜਾ ਚੁੱਕੇ ਹਨ। ਈਸਾਈਆਂ ਦੇ ੧੫ ਤੋਂ ਵੱਧ ਮਤ ਹਨ, ਫਿਰ ਹਰ ਕੋਈ ਹਜ਼ਰਤ ਈਸਾ ਨੂੰ ਹੀ ਮੰਨਦਾ ਹੈ, ਵੱਖਰੇ ਚਰਚ ਵੀ ਹਨ ਪਰ ਸਾਰੇ ਆਪਣੇ ਆਪ ਨੂੰ ਈਸਾਈ ਹੀ ਅਖਵਾਉਂਦੇ ਹਨ। ਸ਼ੀਆ, ਸੁਨੀ ਲੜਕੇ ਹਨ ਪਰ ਉਹ ਮੁਸਲਮਾਨ ਹੀ ਹਨ। ਹਿੰਦੂਆਂ ਦੇ ਕਿਤਨੇ ਵਰਗ ਹਨ ਪਰ ਕੋਈ ਹੈ ਜੋ ਹਿੰਦੂ ਨਾ ਅਖਵਾਏ। ਲੱਖਾਂ ਕਰੋੜਾਂ ਸਿੱਖ ਹਨ ਪਰ ਤੁਹਾਡੇ ਪਿਆਰ ਦੀ ਉਡੀਕ ਵਿਚ ਹਨ, ਵਣਜਾਰੇ ਸਿਕਲੀਗਰ ਕਰੋੜਾਂ ਹਨ ਸਾਰੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੂਜਦੇ ਹਨ। ਸਾਡੀ ਘਾਟ ਹੈ ਕਿ ਉਹ ਸਿੱਖ ਲਿਖੇ ਨਹੀਂ ਜਾ ਰਹੇ, ਉਹਨਾਂ ਵਿਚ ਸਾਡੇ ਸੰਪਰਕ ਦੀ ਘਾਟ ਹੈ। ਸਾਡੀ ਤਾਂ ਇਕ ਦੌੜ ਹੈ ਕਿ ਗੁਰਦੁਆਰੇ ਸੋਨੇ ਦਾ ਬਣਨ, ਸਾਰਾ ਦਾਨ ਇਸੇ ਲਈ ਹੈ, ਗਰੀਬ ਸਿੱਖ ਲਈ ਕੁਝ ਨਹੀਂ। ਹਰ ਅਮੀਰ ਸਿੱਖ ਕੇਵਲ ਗੁਰਦੁਆਰੇ ਦੀ ਇਮਾਰਤ ਲਈ ਦਾਨ ਦਿੰਦਾ ਹੈ, ਇਹ ਤਾਂ ਸਾਡੇ ਲੀਡਰ ਸੋਚਣ। ਅੱਜ ਦਾ ਵਿਸ਼ਾ ਹੈ ਕਿ ਸਿੱਖ ਆਜ਼ਾਦ ਹੈ, ਜੋ ਉਹ ਗੁਰੂ ਨੂੰ ਮੰਨਦਾ ਹੈ ਫਿਰ ਹਾਈ ਕੋਟ, ਸਰਕਾਰੀ ਅਫਸਰ ਨੂੰ ਹੱਕ ਨਹੀਂ ਕਿ ਉਹ ਫੈਸਲਾ ਦੇਵੇ ਕਿ ਸਿੱਖ ਕੌਣ ਹੈ। ਉਪਰ ਲਿਖੇ ਸੁਝਾ ਤੇ ਵਿਚਾਰ ਕਰੋ ਗੁਰਦੁਆਰਿਆਂ ਤੇ ਕਬਜ਼ੇ ਦੀ ਭਾਵਨਾ ਕਾਰਨ ਸਮੂਹ ਸਿੱਖ ਸਮਾਜ ਨੂੰ ਦੂਰ ਨਾ ਕਰੋ। ਇਕੱਠੇ ਬੈਠ ਕੇ ਫੈਸਲੇ ਲਵੋ। ਕੋਈ ਸਹਿਜਧਾਰੀ ਇਸ ਗੱਲ ਤੋਂ ਉਤਾਵਲਾ ਨਹੀਂ ਕਿ ਉਹ ਪ੍ਰਧਾਨ ਬਣ ਜਾਵੇ, ਉਹਨਾਂ ਦਾ ਨਾਂ ਲੈ ਕੇ ਰਾਜਸੀ ਮੰਤਵ ਪੂਰਾ ਨਾ ਕਰੇ। ਸਿੱਖਾਂ ਦੀਆਂ ਔਕੜਾਂ ਬੜੀਆਂ ਹਨ, ਉਹਨਾਂ ਵਿਚ ਵਾਧਾ ਆਪ ਨਾ ਕਰੋ। ਇਕ ਸੁਝਾਅ ਹੋਰ ਜੋ ਬਾਕੀ ਵਰਗ ਆਪਣੇ ਧਾਰਮਿਕ ਅਸਥਾਨ ਉਦਾਸੀ ਸਿੰਧੀ, ਨਿਰਮਲ ਅਖਾੜੇ ਆਦਿ ਰੱਖਦੇ ਹਨ, ਉਹਨਾਂ ਨੂੰ ਵਿਸ਼ਵਾਸ ਦੇਵੋ ਕਿ ਉਹਨਾਂ ਤੇ ਤੁਸੀਂ ਕਾਬਜ਼ ਨਹੀਂ ਹੋਵੋਗਾ, ਉਹਨਾਂ ਨੂੰ ਵੀ ਡਰ ਰਹਿੰਦਾ ਹੈ ਸਾਡੇ ਤੋਂ। ਆਓ ਹਰ ਰੋਜ਼ ਇਸ ਮਸਲੇ ਤੇ ਆਪਣੀ ਪੁਜੀਸ਼ਨ ਖਰਾਬ ਨਾ ਕਰੋ। ਬਾਕੀ ਕੌਮਾਂ ਵਾਲੇ ਹੈਰਾਨ ਹਨ ਕਿ ਅਸੀਂ ਕੀ ਕਰ ਰਹੇ ਹਾਂ। ਈਸਾਈ ਮੁਸਲਮਾਨ ਕਰੋੜਾਂ ਰੁਪਏ ਖਰਚ ਰਹੇ ਹਨ ਕਿ ਲੋਕ ਉਹਨਾਂ ਦਾ ਧਰਮ ਕਬੂਲਣ। ਅਸੀਂ ਜਿਹੜੇ ਸਿੱਖ ਹਨ ਉਹਨੰ ਨੂੰ ਵੀ ਮਨ ਨਹੀਂ ਰਹੇ। ਵਕਤ ਨਾ ਗਵਾਓ ਅੱਜ ਗਿਣਤੀ ਮਿਣਤੀ ਦਾ ਯੁਗ ਹੈ। ਪੁਰਾਣੀ ਕਹਾਵਤ ਹੈ ਕਿ ੧੦੦ ਕਰੋੜੀ ਖਾਲਸਾ ਸਜੇਗਾ ਹੰਭਲਾ ਮਾਰੋ, ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੋ।

*ਸਾਬਕਾ ਚੇਅਰਮੈਨ*
*ਘੱਟ ਗਿਣਤੀ ਕਮਿਸ਼ਨ (ਭਾਰਤ ਸਰਕਾਰ)*

# ਸ਼ਰਬਪੱਖੀ ਵਿਕਾਸ ਲਈ ਸਰਹੱਦੀ ਮਸਲਿਆਂ ਦਾ ਹੱਲ ਸਮੇਂ ਦੀ ਲੋੜ

*—ਡਾ. ਲਖਵੀਰ ਸਿੰਘ ਨਾਮਧਾਰੀ*

ਅਸੀਂ ਏਸ਼ੀਅਨ ਦੇਸ਼ ਸ਼ਾਇਦ ਮਾਨਸਿਕ ਤੌਰ 'ਤੇ ਅੱਜ ਵੀ ਓਨੇ ਕੁ ਹੀ ਸੁਚੇਤ ਹਾਂ ਜਿੰਨੇ ੨੦੦ ਸਾਲ ਪਹਿਲਾਂ ਸਾਂ। ਉਸ ਸਮੇਂ ਅੰਗਰੇਜ਼ਾਂ ਨੇ ਸਾਡੀ ਮਨਸਿਕਤਾ ਨੂੰ ਸਮਝ ਕੇ "ਪਾੜੋ ਤੇ ਰਾਜ ਕਰੋ" ਦੀ ਨੀਤੀ ਨਾਲ ਸਾਨੂੰ ਗੁਲਾਮ ਕਰਨ ਲਿਆ ਸੀ। ਸਾਡੇ ਤੇ ਜ਼ੁਲਮ ਕੀਤੇ ਸਨ, ਸਾਨੂੰ ਆਰਥਿਕ ਪੱਖੋਂ ਲੁਟਿਆ ਸੀ ਅਤੇ ਲੰਮਾ ਸਮਾਂ ਰਾਜ ਕੀਤੀ ਸੀ। ਅੱਜ ਵੀ ਕੁਝ ਅਮੀਰ ਦੇਸ਼ ਏਸ਼ੀਅਨ ਦੇਸ਼ਾਂ ਦੇ ਸਰਹੱਦੀ ਝਗੜਿਆਂ ਦਾ ਲਾਹਾ ਲੈ ਕੇ ਸਾਡੇ ਤੇ ਸਰਦਾਰੀ ਕਰ ਰਹੇ ਹਨ। ਸਾਡੀ ਆਰਥਿਕਤਾ ਨੂੰ ਪਾੜੋ ਤੇ ਰਾਜ ਕਰੋ ਦੀ ਨੀਤੀ ਨਾਲ ਲੁੱਟਦੇ ਆਪਣਾ ਆਰਥਿਕ ਵਿਕਾਸ ਕਰ ਰਹੇ ਹਨ। ਜੇਕਰ ਯੂਰਪ ਵਾਂਗ ਅਸੀਂ ਵੀ ਸਰਹੱਦੀ ਮਸਲੇ ਸੁਲਝਾ ਕੇ ਇਕ ਹੋ ਜਾਈਏ ਤਾਂ ਏਸ਼ੀਆ ਦੇ ਸੁਪਨਿਆਂ ਦਾ ਸੰਸਾਰ ਵਿਕਸਿਤ ਹੋ ਸਕਦਾ ਹੈ। ਇਹ ਗੱਲਬਾਤ ਸਾਊਥ ਏਸ਼ੀਆ ਫਰੀ ਮੀਡੀਆ ਐਸ਼ੋਸੀਏਸ਼ਨ (SAFMA) ਵੱਲੋਂ ਸਾਰਕ ਦੇਸ਼ਾਂ ਦੀਆਂ ਦੀਆਂ ਸਰਹੱਦਾਂ ਦੇ ਵੱਖ-ਵੱਖ ਮਸਲਿਆਂ ਸਬੰਧੀ ੧੩-੧੪ ਅਗਸਤ ੨੦੧੧ ਨੂੰ ਲਹੌਰ (ਪਾਕਿਸਤਾਨ) ਵਿੱਚ ਹੋਏ ਸਾਰਕ ਦੇਸ਼ਾਂ ਦੇ ਸੈਮੀਨਾਰ ਵਿੱਚ ਉਭਰ ਕੇ ਸਾਹਮਣੇ ਆਈ। ਮੈਨੂੰ ਵੀ "ਪੰਜਾਬੀ ਸੱਥ" ਦੇ ਨੁਮਾਇੰਦੇ ਵੱਜੋਂ ਭਾਰਤੀ ਵਫਦ ਨਾਲ ਇਸ ਸੈਮੀਨਾਰ ਵਿੱਚ ਹਿੱਸਾ ਲੈਣ ਦਾ ਮੌਕਾ ਮਿਲਿਆ।

ਯੂਰਪ ਦੇ ਸਰਹੱਦੀ ਮਸਲਿਆਂ ਵੱਲ ਨਜ਼ਰ ਮਾਰੀਏ ਤਾਂ ਯੂਰਪ ਨੇ ਸਾਰੇ ਗਵਾਂਢੀ ਮੁਲਕਾਂ ਦੀ ਪ੍ਰਭੂਸੱਤਾ ਕਾਇਮ ਰੱਖਦਿਆਂ ਆਪਸੀ ਵਪਾਰ ਸਾਂਝਾ ਕਰ ਲਿਅਆ ਹੈ। ਉਹ ਸਰਹੱਦਾਂ ਤੇ ਆਪਣਾ ਪਛਾਣ ਪੱਤਰ ਵਿਖਾ ਕੇ ਇਕ ਦੂਸਰੇ ਦੇਸ਼ ਵਿੱਚ ਜਾ ਆ ਸਕਦੇ ਹਨ। ਯੂਰਪੀ ਦੇਸ਼ਾਂ ਦੇ ਸਾਰੇ ਹੀ ਵਸਨੀਕ ਇਕ ਦੂਸਰੇ ਦੇਸ਼ ਵਿੱਚ ਜਾ ਆ ਸਕਦੇ ਹਨ। ਯੂਰਪੀ ਦੇਸ਼ਾਂ ਦੇ ਸਾਰੇ ਹੀ ਵਸਨੀਕ ਕਿਸੇ ਵੀ ਦੇਸ਼ ਵਿੱਚ ਵਪਾਰ, ਕੰਮਕਾਰ ਜਾਂ ਨੌਕਰੀ ਕਰ ਸਕਦੇ ਹਨ। ਉਨ੍ਹਾਂ ਦਾ ਵੀਜ਼ਾ ਇੱਕ ਹੈ, ਉਨ੍ਹਾਂ ਦੀ ਕਰੰਸੀ "ਯੂਰੋ" ਇਕ ਹੈ ਜੋ ਕੁਝ ਵਰ੍ਹਿਆਂ ਵਿੱਚ ਹੀ ਡਾਲਰ ਤੋਂ ਅੱਗੇ ਲੰਘ ਗਈ ਹੈ। ਉਹ ਦੇਸ਼ ਪੁਰਾਣੀਆਂ ਰੰਜਸ਼ਾਂ ਭੁਲਾ ਕੇ, ਇਕ ਦੂਸਰੇ ਦੇ ਸਹਿਯੋਗੀ ਬਣ ਕੇ ਬਹੁਮੁਖੀ ਵਿਕਾਸ ਕਰ ਰਹੇ ਹਨ। ਜੇਕਰ ਸਾਰੇ ਏਸ਼ੀਅਨ ਦੇਸ਼ ਵੀ ਇਕ ਦੂਸਰੇ ਦੀ ਪ੍ਰਭੂਸੱਤਾ ਦਾ ਸਨਮਾਨ ਕਰਦਿਆਂ ਵਿਕਾਸ ਮਾਰਗ ਤੇ ਇਕੱਠੇ ਹੋ ਕੇ ਚੱਲਣ ਤਾਂ ਏਸ਼ੀਆ ਦੁਨੀਆਂ ਦੀ ਸਿਰਮੌਰ ਤਾਕਤ ਬਣ ਸਕਦਾ ਹੈ। ਅਸੀਂ ਸਰਹੱਦਾਂ ਤੇ ਖਰਚ ਹੋਣ ਵਾਲੇ ਅਰਬਾਂ ਰੁਪਈਆਂ ਨੂੰ ਸਾਂਝੇ ਵਪਾਰ ਅਤੇ ਦੇਸ਼ ਦੇ ਵਿਕਾਸ ਤੇ ਖਰਚ ਕਰ ਸਕਦੇ ਹਾਂ। ਏਸ਼ੀਆ ਵਿੱਚ ਕੋਈ ਵੀ ਨੰਗਾ, ਭੁੱਖਾ, ਅਨਪੜ੍ਹ, ਨਾ ਰਹੇ, ਸਭ ਨੂੰ ਬਰਾਬਰ ਦੀਆਂ ਸੁੱਖ ਸਹੂਲਤਾਂ ਮਿਲਣ। ਇਹ ਸਭ ਕੁਝ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਅਸੀਂ ਪੁਰਾਣੀਆਂ ਰੰਜਸ਼ਾਂ, ਬਟਵਾਰੇ ਦੇ ਜ਼ਖ਼ਮ, ੧੯੪੭ ਦਾ ਖ਼ੂਨੀ ਕਹਿਰ ਭੁੱਲਕੇ ਆਪਸੀ ਸਾਂਝ ਵਧਾਕੇ ਚੰਗੇ ਸਮਾਜ ਦੀ ਸਿਰਜਨਾ ਕਰੀਏ। ਸਾਰਕ ਦੇਸ਼ਾਂ ਦੀਆਂ ਸਰਹੱਦਾਂ ਵਿਚੋਂ ਸਭ ਤੋਂ ਗੰਭੀਰ ਮਸਲਾ ਭਾਰਤ ਅਤੇ ਪਾਕਿਸਤਾਨ ਦੀ ਸਰਹੱਦ ਦਾ ਹੀ ਹੈ। ਭਾਰਤ ਅਤੇ ਪਾਕਿਸਤਾਨ ਦੀ ਸੁਚੇਤ ਅਗਾਂਹ ਵਧੂ ਨਵੀਂ ਪੀੜੀ ੧੯੪੭ ਦੀ ਵੰਡ ਦੇ ਬੋਝ ਨੂੰ ਹੁਣ ਉਠਾਉਣ ਲਈ ਤਿਆਰ ਨਹੀਂ। ਉੱਥ ਲੋਕ ਵੀ ਭਾਵੇਂ ਭਾਰਤ ਦੇ ਹਨ, ਭਾਵੇਂ ਪਾਕਿਸਤਾਨ ਦੇ ਹਨ ਭਾਵੇਂ ਬੰਗਾਲ ਦੇਸ਼ ਦੇ ਹਨ ਉਹ ਨਹੀਂ ਚੁਹੰਦੇ ਕਿ ਸਰਹੱਦਾਂ ਤੇ ਗੋਲੀਬਾਰੀ ਹੋਵੇ। ਸਰਹੱਦਾਂ ਤੇ ਵੱਸਦੇ ਲੋਕਾਂ ਦਾ ਜੀਵਨ ਬੇਹਾਲ ਹੋਵੇ। ਲੋਕ ਨਹੀਂ ਚਾਹੁੰਦੇ ਕਿ ਉਹਨਾਂ ਦੇ ਫੌਜੀ ਜਵਾਨ ਪੁੱਤਰ ਜੰਗਾਂ ਵਿਚ ਸ਼ਹੀਦ ਹੋ ਜਾਣ, ਉਹਨਾਂ ਦੇ ਕੰਮਕਾਰ, ਵਪਾਰ, ਖੇਤੀਬੜੀ ਅਤੇ ਘੁੱਗ ਵੱਸਦੇ ਪਰਿਵਾਰ ਬਰੂਦ ਦੀ ਧੂੜ ਵਿੱਚ ਉਡ ਪੁਡ ਜਾਣ ਸਗੋਂ ਲੋਕ ਤਾਂ ਅਮਨ ਸ਼ਾਂਤੀ ਚਾਹੁੰਦੇ ਹਨ। ਲੋਕ ਤਾਂ ਪਿਆਰ ਅਤੇ ਸਾਂਝ ਚਾਹੁੰਦੇ ਹਨ। ਅਸੀਂ ਲਹੌਰ ਅਤੇ ਨਨਕਾਣਾ ਸਾਹਿਬ ਦੇ ਬਾਜ਼ਾਰਾਂ, ਹੋਟਲਾਂ, ਸ਼ੋਅ ਰੂਮਾਂ ਆਮ ਦੁਕਾਨਦਾਰਾਂ, ਪ੍ਰਾਪਰਟੀ ਡੀਲਰਾਂ, ਸਿਆਸੀ ਜਮਾਤ ਅਤੇ ਬੁਧੀਜੀਵੀ ਵਰਗ ਨਾਲ ਵਿਚਰਦਿਆਂ ਮਹਿਸੂਸ ਕੀਤਾ ਕਿ ਪਾਕਿਸਤਾਨ ਦੇ ਲੋਕ ਭਾਰਤ ਨੂੰ ਆਪਣਾ ਵੱਡਾ ਅਤੇ ਅਮੀਰ ਭਰਾ ਮੰਨਦੇ ਹਨ ਅਤੇ ਦੋਹਾਂ ਦੇਸ਼ਾਂ ਦੇ ਚੰਗੇ ਸਬੰਧਾਂ ਦੀ ਆਸ ਕਰਦੇ ਹਨ। ੧੩ ਤਰੀਕ ਨੂੰ ਲਹੌਰ ਵਿੱਚ ਸਾਫਮਾ ਵੱਲੋਂ ਹੋਏ ਸੈਮੀਨਾਰ ਵਿੱਚ ਸਿਆਸੀ ਨੇਤਾ ਮੀਆਂ ਨਵਾਜ਼ ਸ਼ਰੀਫ ਨੇ ਆਪਣੀ ਤਕਰੀਰ ਵਿੱਚ ਅਖਿਆ ਕਿ ਅਸੀਂ ਆਜ਼ਾਦੀ ਵੇਲੇ ਤੋਂ ਲੈਕੇ ਸਰਹੱਦਾਂ ਤੇ ਵੱਡੇ ਖਰਚ ਕਰ ਰਹੇ ਹਾਂ। ਜੇਕਰ ਭਾਰਤ ਨੇ ਟੈਂਕ ਖਰੀਦ ਲਏ ਤਾਂ ਅਸੀਂ ਵੀ ਖਰੀਦ ਲਏ। ਜੇਕਰ ਭਾਰਤ ਨੇ ਮਿਜ਼ਾਈਲਾਂ ਤਿਆਰ ਕਰ ਲਈਆਂ ਤਾਂ ਅਸੀਂ ਵੀ ਕਰ ਲਈਆਂ। ਜੇਕਰ ਭਾਰਤ ਨੇ ਪ੍ਰਮਾਣੂ ਬੰਬ ਬਣਾ ਲਏ ਤਾਂ ਉਪਰੋਂ ਅਸੀਂ ਹੋਰ ਬਣਾ ਲਏ। ਇਹ ਮੁਕਾਬਲੇਬਾਜ਼ੀ ਕਦੋਂ ਤੱਕ ਚਲਦੀ ਰਹੇਗੀ ? ਅਸੀਂ ਪਿਛਲੇ ੬੪ ਸਾਲਾਂ ਵਿੱਚ ਕੀ ਖੱਟਿਆ ਹੈ। ਸਗੋਂ ਅਸੀਂ ਆਰਥਿਕ ਪੱਖੋਂ ਪਛੜ ਰਹੇ ਹਾਂ। ਸਮਾਂ ਬਦਲ ਗਿਆ ਹੈ ਹੁਣ ਸਾਨੂੰ ਵੀ ਬਦਲਣਾ ਪਵੇਗਾ। ਉਹਨਾਂ ਬੋਲਦਿਆਂ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਅੱਟਲ ਬਿਹਾਰੀ ਵਾਜਪਾਈ ਦੀ ਜ਼ੋਰ ਦੇ ਕੇ ਤਾਰੀਫ਼ ਕਰਦਿਆਂ ਆਖਿਆ ਕਿ ਜਦੋਂ ਮੈਂ ਪ੍ਰਧਾਨ ਮੰਤਰੀ ਸਾਂ ਤਾਂ ਅਸੀਂ ਦੋਵਾਂ ਦੇਸ਼ਾਂ ਦੀਆਂ ਸਮੱਸਿਆਵਾਂ ਅਤੇ ਇਕ ਦੂਸਰੇ ਨੂੰ ਪੂਰੀ ਤਰ੍ਹਾਂ ਸਮਝ ਰਹੇ ਹਾਂ। ਅਸੀਂ ਦੋਵਾਂ ਦੇਸ਼ਾਂ

ਦੇ ਪੇਚੀਦਾ ਮਸਲਿਆਂ ਦੇ ਹੱਲ ਕੱਢਣ ਦੇ ਨਜ਼ਦੀਕ ਪਹੁੰਚ ਗਏ ਸਾਂ। ਅਸੀਂ ਬੱਸ ਸੇਵਾ ਵੀ ਸ਼ੁਰੂ ਕਰ ਲਈ ਸੀ ਪਰ ਪਕਿਸਤਾਨ ਦੇ ਅੰਦਰੂਨੀ ਕਲੇਸ਼ ਕਾਰਨ ਇਹ ਮਸਲਾ ਵਿਚੇ ਹੀ ਲਟਕ ਗਿਆ ਸੀ ਤੇ ਅਸੀਂ ਦੋਵਾਂ ਦੇਸ਼ਾਂ ਦੀ ਖੁਸ਼ਹਾਲੀ ਲਈ ਸਰਹੱਦੀ ਮਸਲਿਆਂ ਦੇ ਹੱਲ ਲਈ ਤਤਪਰ ਹਾਂ। ਮੀਆਂ ਨਵਾਜ਼ ਸ਼ਰੀਫ ਨੇ ਪੰਜਾਬ ਨਾਲ ਦਿਲੀ ਸਾਂਝ ਦੀ ਗੱਲ ਠੇਠ ਪੰਜਾਬੀ ਵਿੱਚ ਕਰਦਿਆਂ ਆਖਿਆ ਕਿ ਸਾਡੀ ਬੋਲੀ ਇਕ ਹੈ, ਸਾਡੀ ਵਿਰਾਸਤ ਇੱਕ ਹੈ, ਸਾਂਝਾ ਸੱਭਿਆਚਾਰ, ਰਹਿਣ-ਸਹਿਣ, ਰਸਮੋਂ ਰਿਵਾਜ ਇਕ ਹੈ, ਸਾਡੇ ਸਰਹੱਦੀ ਮਸਲੇ ਇਕੋ ਹਨ ਤਾਂ ਫਿਰ ਅਸੀਂ ਕਿਉਂ ਨਹੀਂ ਇਹਨਾਂ ਮਸਲਿਆਂ ਦਾ ਹੱਲ ਕੱਢ ਲੈਂਦੇ। ਜੋ ਹਿੰਦੋਸਤਾਨ ਦਾ ਰੱਬ ਹੈ ਉਹ ਹੀ ਸਾਡਾ ਰੱਬ ਹੈ, ਉਹ ਹੀ ਰੱਬ ਸਰਬਵਿਆਪੀ ਹੈ। ਅੱਲਾ ਤੇ ਰੱਬ ਵਿੱਚ ਕੋਈ ਅੰਤਰ ਨਹੀਂ ਹੈ। ਉਹਨਾਂ ਆਖਿਆ ਮੇਰਾ ਪਿੰਡ ਅੰਮ੍ਰਿਤਸਰ ਵਿੱਚ ਹੈ ਸਾਡੇ ਬਹੁਤ ਸਾਰੇ ਲੋਕਾਂ ਦੇ ਪੁਰਖੇ ਪਿੰਡ ਭਾਰਤ ਵਿਚ ਹਨ ਉਧਰਲੇ ਲੋਕਾਂ ਦੇ ਪੁਰਖੇ ਪਿੰਡ ਇਧਰ ਹਨ। ਸਾਡੇ ਪਾਕਿਸਤਾਨੀ ਲੋਕ ਆਪਣੇ ਨਾਵਾਂ ਦੇ ਪਿੱਛੇ ਤਖੱਲਸ ਦੇ ਤੌਰ ਤੇ ਫਿਰੋਜ਼ਪੁਰੀ, ਫਰੀਦਕੋਟੀ, ਲੁਧਿਆਣਵੀ ਜਾਂ ਹੁਸ਼ਿਆਰਪੁਰੀ ਲਾਕੇ ਬਹੁਤ ਖੁਸ਼ੀ ਮਹਿਸੂਸ ਕਰਦੇ ਹਾਂ। ਉਹਨਾਂ ਪੂਰਨ ਆਸ ਨਾਲ ਆਖਿਆ ਕਿ ਦੋਵਾਂ ਦੇਸ਼ਾਂ ਦੇ ਸਰਹੱਦੀ ਮਸਲਿਆਂ ਦੇ ਹੱਲ ਨਾਲ ਨਵੀਆਂ ਖੁਸ਼ਹਾਲੀਆਂ ਪੈਦਾ ਹੋਣਗੀਆਂ।

ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਦੱਖਣੀ ਏਸ਼ੀਆ ਧਰਤੀ ਦਾ ਅਜਿਹਾ ਖਿੱਤਾ ਹੈ ਜਿਸਦਾ ਇਤਿਹਾਸ, ਸੱਭਿਆਚਾਰ ਅਤੇ ਵਿਰਸਾ ਇਕ ਹੈ। ਇਸ ਖਿੱਤੇ ਵਿੱਚ ਭਾਰਤ, ਪਾਕਿਸਤਾਨ, ਅਫਗਾਨਿਸਤਾਨ, ਬੰਗਲਾ ਦੇਸ਼, ਨੇਪਾਲ, ਭੂਟਾਨ, ਸ੍ਰੀ ਲੰਕਾ ਅਤੇ ਮਾਲਦੀਪ ਕੁੱਲ ੮ ਦੇਸ਼ ਹਨ। ਇਹਨਾਂ ਦੇਸ਼ਾਂ ਨੂੰ 'ਸਾਰਕ' ਦੇਸ਼ ਵੀ ਆਖਿਆ ਜਾਂਦਾ ਹੈ। ਜੇਕਰ ਸਾਰਕ ਦੇਸ਼ਾਂ ਦੇ ਸਰਹੱਦੀ ਮਸਲੇ ਹੱਲ ਹੋ ਜਾਂਦੇ ਹਨ ਤਾਂ ਭਾਰਤ ਵਿੱਚੋਂ ਸੈਂਟਰਲ ਏਸ਼ੀਆ ਤੱਕ ਸਾਡੀ ਆਵਾਜਾਈ ਸ਼ੁਰੂ ਹੋ ਜਾਵੇਗੀ, ਸਾਰੇ ਦੇਸ਼ਾਂ ਦਾ ਵਪਾਰ, ਇੰਡਸਟਰੀਜ਼, ਖੇਤੀਬਾੜੀ, ਫਲ ਮੇਵੇ, ਸਬਜ਼ੀਆਂ ਦੇ ਕਾਰੋਬਾਰ ਵਧਣ ਫੁੱਲਣਗੇ। ਪਾਕਿਸਤਾਨ ਅਤੇ ਭਾਰਤ ਦੀ ਊਰਜਾ ਦੀ ਘਾਟ ਦੀ ਸਮੱਸਿਆ ਗੰਭੀਰ ਹੈ ਆਪਸੀ ਸਾਂਝ ਵਧਣ ਨਾਲ ਇਹ ਦੇਸ਼ ਇਰਾਨ ਅਤੇ ਤੁਰਕਮਿਨਿਸਤਾਨ ਤੋਂ ਸੌਖੀ ਅਤੇ ਸਸਤੀ ਊਰਜਾ ਪ੍ਰਾਪਤ ਕਰ ਸਕਣਗੇ। ਭਾਰਤ ਅਤੇ ਪਾਕਿਸਤਾਨ ਇਹਨਾਂ ਦੇਸ਼ਾਂ ਤੋਂ ਤੇਲ ਅਤੇ ਗੈਸ ਵੀ ਸਿਧੇ ਤੌਰ 'ਤੇ ਲੈ ਸਕਣਗੇ। ਤੁਰਕਮਿਨਿਸਤਾਨ ਅਫਗਾਨਿਸਤਾਨ-ਪਾਕਿਸਤਾਨ ਅਤੇ ਭਾਰਤ ਗੈਸ ਪਾਈਪ ਲਾਈਨ ਦਾ ਲਟਕਦਾ ਮਸਲਾ ਵੀ ਹੱਲ ਹੋ ਜਾਵੇਗਾ। ਆਉਣ ਵਾਲੇ ਸਮੇਂ ਵਿੱਚ ਖੇਤੀਬਾੜੀ ਲਈ ਪਾਣੀ ਦੀ ਸਮੱਸਿਆ, ਗੰਧਲ ਰਹੇ ਵਾਤਾਵਰਨ ਲਈ ਪ੍ਰਦੂਸ਼ਣ ਦੀ ਸਮੱਸਿਆ, ਊਰਜਾ ਅਤੇ ਤੇਲ/ਗੈਸ ਦੀਆਂ ਸਮੱਸਿਆਵਾਂ ਸਾਰੇ ਦੇਸ਼ਾਂ ਨੂੰ ਰਲਕੇ ਹੱਲ ਕਰਨੀਆਂ ਪੈਣਗੀਆਂ। ਰਲਕੇ ਚੱਲਣਾ ਹੀ ਸਾਰੇ ਦੇਸ਼ਾਂ ਦੇ ਹਿੱਤ ਵਿੱਚ ਹੋਵੇਗਾ। ਭਾਰਤ-ਪਾਕਿਸਤਾਨ ਸਰਹੱਦਾਂ ਸੌਖਲੀਆਂ ਹੋਣ ਦਾ ਚੜ੍ਹਦੇ ਅਤੇ ਲਹਿੰਦੇ ਪੰਜਾਬ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ। ਵਪਾਰ, ਸਨਅਤੀਕਰਨ ਤੋਂ ਇਲਾਵਾ ਖੇਤੀ ਸੈਕਟਰ ਪੱਖੋਂ ਪੰਜਾਬੀ ਕਿਸਾਨ ਨੂੰ ਵੱਡੀ ਰਾਹਤ ਮਿਲੇਗੀ। ਸਬਜ਼ੀਆਂ, ਫਲ, ਜਿਨਸ, ਮੇਵੇ, ਲੂਣ ਦਾ ਸਰਹੱਦਾਂ ਖੁੱਲਣ ਨਾਲ ਸੌਖਾ ਆਦਨ ਪ੍ਰਦਾਨ ਹੋ ਜਾਵੇਗਾ ਜੋ ਪੰਜਾਬ ਰਸਤਿਓ ਹੀ ਹੋ ਸਕੇਗਾ। ਉਦਾਹਰਣ ਵਜੋਂ ਜੇਕਰ ਪਾਕਿਸਤਾਨੀ ਪੰਜਾਬੀ ਵਿੱਚ ਆਲੂ ਦੀ ਫਸਲ ਦੀ ਪੈਦਾਵਾਰ ਘੱਟ ਹੈ ਤੇ ਸਾਡੇ ਕੋਲ ਵਾਧੂ ਆਲੂ ਕੋਲਡ ਸਟੋਰਾਂ ਵਿੱਚ ਸੜ ਰਿਹਾ ਹੈ ਤਾਂ ਅਸੀਂ ਘੰਟਿਆਂ ਵਿੱਚ ਹੀ ਟਰਾਲੀਆਂ ਭਰ ਕੇ ਆਲੂ ਲਹੌਰ ਪਹੁੰਚਾ ਸਕਦੇ ਹਾਂ ਜੋ ਅਟਾਰੀ, ਸਰਹੱਦ ਤੋਂ ਸਿਰਫ ੨੨ ਕਿਲੋਮੀਟਰ ਹੈ। ਉਧਰ ਜਿਸ ਫਸਲ ਦੀ ਬਹੁਤਾਤ ਹੋਵੇਗੀ ਅਤੇ ਸਾਡੇ ਘਾਟ ਹੋਵੇਗੀ ਤਾਂ ਟਰੱਕ ਭਰਕੇ ਸਵੇਰ ਨੂੰ ਸਾਡੀਆਂ ਸਬਜ਼ੀ ਮੰਡੀਆਂ ਵਿੱਚ ਪਹੁੰਚ ਜਾਣਗੇ। ਦਸੰਬਰ ੨੦੧੦ ਵਿੱਚ ਜਦੋਂ ੧੦ ਰੁਪਏ ਕਿਲੋ ਵਿਕਣ ਵਾਲਾ ਗੰਢਾ ੧੦੦ ਰੁਪਏ ਕਿਲੋ ਨੂੰ ਪਾਰ ਕਰ ਗਿਆ ਸੀ ਤਾਂ ਪਾਕਿਸਤਾਨੀ ਗੰਢਾ ਆਉਣ ਨਾਲ ੨ ਦਿਨਾਂ ਵਿੱਚ ਹੀ ਗਾਹਕ ਨੂੰ ਗੰਢਾ ੪੦ ਰੁਪਏ ਕਿਲੋ ਮਿਲਣ ਲੱਗ ਗਿਆ ਸੀ। ਇਸ ਫਸਲੀ ਵਪਾਰ ਨਾਲ ਜਿਥੇ ਸਾਡੀਆਂ ਲੋੜਾਂ ਪੂਰੀਆਂ ਹੋਣਗੀਆਂ ਉਥੇ ਦੋਵੇਂ ਪਾਸੇ ਆਰਥਿਕ ਵਿਕਾਸ ਵੀ ਹੋਵੇਗਾ। ਦੂਸਰਾ ਵੱਡਾ ਸੁੱਖ ਬੋਲੀ, ਸੱਭਿਆਚਾਰ, ਰਹਿਣ-ਸਹਿਣ, ਖਾਣ-ਪੀਣ ਅਤੇ ਵਰਤ ਵਰਤਾਵ ਇਕੋ ਜਿਹਾ ਸਾਂਝਾ ਹੋਣ ਦਾ ਹੋਵੇਗਾ ਕਿਉਂਕਿ ਸਾਡੀ ਮਾਂ ਬੋਲੀ ਅਤੇ ਵਿਰਾਸਤ ਇਕੋ ਹੈ। ਉਹਨਾਂ ਦੇ ਤੇ ਸਾਡੇ ਗੀਤ-ਸੰਗੀਤ ਵਿੱਚ ਕੋਈ ਅੰਤਰ ਨਹੀਂ ਹੈ। ਮਨ ਪ੍ਰਚਾਵੇ ਦੇ ਸਾਧਨ ਵੀ ਇਕੋ ਜਿਹੇ ਹਨ।

ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਦੋਵਾਂ ਹਿੱਸਿਆਂ ਲਈ ਦੂਸਰੀ ਬਹੁਤ ਵੱਡੀ ਮਾਨਸਿਕ ਰਾਹਤ ਆਪਣੇ ਪੁਰਖੇ ਪਿੰਡ, ਜਨਮ ਭੂਮੀਆਂ, ਵਡੇਰਿਆਂ ਦੀਆਂ ਯਾਦਗਾਰਾਂ ਵੇਖਣ ਦੀ ਮਿਲੇਗੀ ਕਿਉਂਕਿ ੧੯੪੭ ਦੀ ਵੰਡ ਵੇਲੇ ਭਾਰਤ ਨੂੰ ਹਿੰਦੋਸਤਾਨ ਅਤੇ ਪਾਕਿਸਤਾਨ ਦੇ ਹਿੱਸਿਆਂ ਵਿੱਚ ਵੰਡਦੀ ਲਕੀਰ ਪੰਜਾਬ ਦੇ ਹਿਰਦੇ ਨੂੰ ਚੀਰ ਕੇ ਲਹੂ ਲੁਹਾਣ ਕਰ ਗਈ ਸੀ ਜਿਸ ਨਾਲ ਪੰਜਾਬ ਦਾ ਵੱਡਾ ਹਿੱਸਾ, ਲਹਿੰਦੇ ਵਾਲੇ ਪਾਸੇ ਰਹਿ ਗਿਆ ਸੀ। ਗੁਰੂ ਨਾਨਕ ਦਾ ਜਨਮ ਅਸਥਾਨ ਨਨਕਾਣਾ ਸਾਹਿਬ, ਗੁਰੂ ਰਾਮਦਾਸ ਦੀ ਭੂਮੀ, ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਸਥਾਨ, ਮਹਾਰਾਜਾ ਰਣਜੀਤ ਸਿੰਘ ਜੀ ਦਾ ਤਖ਼ਤ ਲਹੌਰ, ੩੦੦ ਗੁਰਦੁਆਰੇ ਲਹਿੰਦੇ ਵਾਲੇ ਪਾਸੇ ਹਨ। ਸਾਡੇ ਸੂਫੀ ਬਾਬੇ, ਸਾਡੇ ਭਗਤ, ਪੂਰਨ ਭਗਤ, ਰਾਜਾ

ਰਸਾਲੂ ਗੋਰਖ ਨਾਥ ਉਧਰ ਹੀ ਹਨ, ਪੋਰਸ, ਸਕੰਦਰ, ਦੁੱਲਾ ਭੱਟੀ, ਪ੍ਰੀਤ ਕਹਾਣੀਆਂ, ਕਿੱਸਿਆਂ ਦਾ ਜਨਮ ਉਧਰ ਹੀ ਹੈ। ਦੁਨੀਆਂ ਦੀ ਸਭ ਤੋਂ ਪਹਿਲੀ ਤਕਸ਼ਿਲਾ ਯੂਨੀਵਰਸਿਟੀ ਪੋਠੋਹਾਰ ਵਿੱਚ ਹੈ। ਕੂਕਾ ਮੂਵਮੈਂਟ ਦਾ ਜਨਮ ਵੀ ਪੋਠੋਹਾਰ ਦੀ ਭੂਮੀ ਹੈ। ਭਗਤ ਸਿੰਘ ਦਾ ਜਨਮ, ਕਾਰਜ ਖੇਤਰ, ਪੜ੍ਹਾਈ ਅਤੇ ਸ਼ਹੀਦੀ ਸਥਾਨ ਵੀ ਲਾਹੌਰ ਹੀ ਹੈ। ਸਾਡੇ ੧੧ ਕਰੋੜ ਪੰਜਾਬੀ ਭਰਾ ਵੀ ਲਹਿੰਦੇ ਵਾਲੇ ਪਾਸੇ ਹਨ ਜੋ ਪਾਕਿਸਤਾਨ ਦਾ ੬੬ ਫੀਸਦੀ ਹਿੱਸਾ ਹਨ। ਰੋਜ਼ਾ ਸ਼ਰੀਫ ਸਰਹੰਦ, ਸੂਫੀਆਂ ਦਾ ਮੁਕਾਮ ਪਾਣੀਪਤ, ਬਾਬਾ ਫਰੀਦ ਦਾ ਚਿੱਲਾ ਫਰੀਦਕੋਟ, ਹਾਂਸੀ (ਹਿਸਾਰ) ਇਸਲਾਮ ਦੀਆਂ ਹਕੂਮਤਾਂ ਦਾ ਸਥਾਨ ਦਿੱਲੀ, ਮਲੇਰਕੋਟਲੇ ਦਾ ਹੈਦਰ ਸ਼ੇਖ ਮੇਲਾ, ਜਗਰਾਵਾਂ ਦੀ ਰੌਸ਼ਨੀ, ਬਠਿੰਡੇ ਦਾ ਹਾਜੀ ਰਤਨ ਦਾ ਮੇਲਾ ਆਦਿ ਮੁਸਲਿਮ ਵੀਰਾਂ ਦੀਆਂ ਚੜ੍ਹਦੇ ਪੰਜਾਬ ਵਿੱਚ ਯਾਦਗਾਰਾਂ ਹਨ। ਸਰਹੱਦਾਂ ਖੁੱਲਣ ਨਾਲ ਅਸੀਂ ਆਪਣੇ ਪੁਰਖਿਆਂ ਦੀਆਂ ਯਾਦਗਾਰਾਂ, ਪੁਰਖੇ ਪਿੰਡ ਰੂਹ ਨਾਲ ਨਿਹਾਲ ਸਕਾਂਗੇ। ਭਰਾਵਾਂ ਨੂੰ ਭਰਾ ਮਿਲਣਗੇ। ਪੁਰਾਣੀਆਂ ਗਲਤੀਆਂ ਦਾ ਪਸਚਾਤਾਪ ਕਰਕੇ ਨਵੀਂ ਵਿਕਾਸ ਮਈ ਸਾਂਝ ਦਾ ਆਰੰਭ ਹੋਵੇਗਾ।

ਇਹ ਦੋਸਤੀ ਦੀਆਂ ਗੰਢਾ ਪੀਡੀਆਂ ਕਰਨ, ਰੰਜਸ਼ਾਂ ਦੂਰ ਕਰਨ, ਇਕ ਦੂਸਰੇ ਨੂੰ ਸਮਣ ਅਤੇ ਸਰਹੱਦੀ ਬੰਦਸ਼ਾਂ ਘਟਾਉਣ ਲਈ ਜਿਥੇ ਸਾਊਥ ਏਸ਼ੀਆ ਫਰੀ ਮੀਡੀਆ ਅਸੋਸ਼ੀਏਸ਼ਨ ਲੋਕਾਂ ਨਾਲ ਅਤੇ ਸਰਕਾਰਾਂ ਨਾਲ ਗੱਲਬਾਤ ਕਰਕੇ ਠੋਸ ਭਾਵਪੂਰਤ ਰੋਲ ਅਦਾ ਕਰ ਰਹੀ ਹੈ ਅਤੇ ਸਾਫਮਾ ੧੪-੧੫ ਅਗਸਤ ਦੀ ਰਾਤ ਨੂੰ ਭਾਰਤ ਅਤੇ ਪਾਕਿਸਤਾਨ ਦੇ ਲੋਕਾਂ ਵੱਲੋਂ ਅਟਾਰੀ ਬਾਰਡਰ ਦੇ ਮੋਮਬੱਤੀਆਂ ਜਗਾਉਣ, ਆਪਸੀ ਸਾਂਝ ਲਈ ਉਘੇ ਗਾਇਕਾਂ ਵੱਲੋਂ ਗੀਤਾਂ ਦੀਆਂ ਮਹਿਫਲਾਂ ਸਜਾਉਣ ਦੀ ਰਸਮ ਦਹਾਕਿਆਂ ਤੋਂ ਹਰ ਆਜ਼ਾਦੀ ਦਿਵਸ ਤੇ ਨਿਭਾਅ ਰਹੀ ਹੈ। ਸਾਫਮਾ ਦਾ ਹੈੱਡ ਕੁਆਟਰ ਪਾਕਿਸਤਾਨ ਲਹੌਰ ਵਿੱਚ ਹੈ। ਜਿਸ ਦੇ ਜਨਰਲ ਸਕੱਤਰ ਇਮਤਿਆਜ਼ ਆਲਮ ਬਹੁਤ ਉਘੇ ਜਰਨਲਿਸਟ, ਅਖਬਾਰਾਂ ਦੇ ਸੰਪਾਦਕ ਟੀ.ਵੀ. ਚੈਨਲਾਂ ਦੇ ਸੰਚਾਲਕ, ਬੁੱਧੀਜੀਵੀ ਵਿਅਕਤੀ ਹਨ। ਉਹ ਲਹੌਰ ਸਾਫਮਾ ਵੱਲੋਂ ਸਰਹੱਦਾਂ ਸੰਬੰਧੀ, ਸਾਰਕ ਦੇਸ਼ਾਂ ਦੀਆਂ ਲੋੜਾਂ ਸਬੰਧੀ ਜਿਥੇ ਦੋ ਮਾਸਿਕ ਵੱਡਾ ਮੈਗਜ਼ੀਨ "ਜਰਨਲ" ਛਾਪਦੇ ਹਨ ਉਥੇ ਉਹਨਾਂ ਊਰਜਾ, ਗੈਸ, ਤੇਲ, ਸਮੁੰਦਰ, ਪਾਣੀ, ਪ੍ਰਦੂਸ਼ਣ ਤੇ ਦਰਜਨਾਂ ਕਿਤਾਬਾਂ ਵੀ ਸੰਪਾਦਕ ਕੀਤੀਆਂ ਹਨ। ਜਿਥੇ ਆਪਸੀ ਸਾਂਝ ਵਧਾਉਣ ਲਈ ਹਿੰਦ-ਪਾਕਿ ਦੋਸਤੀ ਮੰਚ ਚੰਗੀ ਭੂਮਿਕਾ ਨਿਭਾਅ ਰਿਹਾ ਹੈ।

ਉਥੇ ਪੰਜਾਬੀ ਸੱਥ ਦਾ ਵੀ ਗਿਣਣਯੋਗ ਕਾਰਜ ਹੈ। ਪੰਜਾਬੀ ਸੱਥ ਨੇ ਜਿਥੇ ਦੋਵਾਂ ਪਾਸਿਆਂ ਦੇ ਪੰਜਾਬ ਦੇ ਹਿੱਸਿਆਂ ਸਬੰਧੀ ਮਾਂ ਬੋਲੀ, ਗੁਰਮੁੱਖੀ ਲਿਪੀ, ਸ਼ਾਹ ਮੁਖੀ ਲਿਪੀ, ਸੱਭਿਆਚਾਰ, ਵਿਰਾਸਤ ਸਾਹਿਤ, ਵਾਤਾਵਰਨ, ਪਾਣੀ, ਸੂਫੀ ਪੀਰਾਂ ਸਬੰਧੀ ਦਰਜਨਾਂ ਕਿਤਾਬਾਂ ਛਾਪਕੇ ਲੋਕਾਂ ਦੇ ਹੱਥਾਂ ਤੱਕ ਪਹੁੰਚਾਈਆਂ ਹਨ ਉਥੇ ਫੈਸਲਾਬਾਦ ਵਿੱਚ ਡਾ. ਤਾਹਿਰ ਮਹਿਮੂਦ ਦੀ ਅਗਵਾਈ ਹੇਠ "ਲਹਿੰਦਾ ਪੰਜਾਬੀ ਸੱਥ ਜੜ੍ਹਾਂਵਾਲਾ" ਅਤੇ ਦੂਨੀਆਂ, ਕਸੂਰ ਵਿੱਚ ਚੌਧਰੀ ਦਿਲ ਮੁਹੰਮਦ ਦੀ ਰਹਿਨੁਮਾਈ ਹੇਠ "ਬਾਬਾ ਬੁੱਲ੍ਹੇ ਸ਼ਾਹ ਪੰਜਾਬੀ ਸੱਥ" ਦੀ ਸਥਾਪਨਾ ਕੀਤੀ ਹੋਈ ਹੈ। ਚੌਧਰੀ ਦਿਲ ਮੁਹੰਮਦ ਨੇ ਕਸੂਰ ਵਿੱਚ ਗੁਰਮੁਖੀ ਪੜ੍ਹਾਉਣ ਦਾ ਸਕੂਲ ਵੀ ਖੋਲ੍ਹਿਆ ਹੋਇਆ ਹੈ।

ਦੋਵਾਂ ਦੇਸ਼ਾਂ ਦੀ ਆਪਸ ਵਿੱਚ ਪਿਆਰ ਅਤੇ ਸਾਂਝ ਦੀ ਗੱਲਬਾਤ ਤੁਰੀ ਹੋਈ ਹੈ। ਜਿਥੇ ਲੋਕ ਆਪਸ ਵਿੱਚ ਮਿਲਣ ਲਈ ਤਤਪਰ ਹਨ ਉਥੇ ਭਵਿੱਖ ਦੀਆਂ ਸਮੱਸਿਆਵਾਂ ਨੂੰ ਸਮਝਦੇ ਹੋਏ ਸਰਕਾਰਾਂ ਵੀ ਮਿਲਵਰਤਨ ਵੱਲ ਵੱਧ ਰਹੀਆਂ ਹਨ। ਜਿਸ ਦਿਨ ਵੱਡੀ ਪੱਧਰ ਤੇ ਲੋਕਾਂ ਵਿੱਚ ਇਹ ਸਮਝ ਆ ਗਈ ਕਿ ਕੋਈ ਵੀ ਧਰਮ ਨਫ਼ਰਤ ਨਹੀਂ ਫਿਲਾਉਂਦਾ ਸਗੋਂ ਧਰਮ ਨੂੰ ਰਾਜਨੀਤਿਕ ਵਿਅਕਤੀ ਹਥਿਆਰ ਵਜੋਂ ਵਰਤਦੇ ਹਨ ਉਸ ਦਿਨ ਸਾਰੀਆਂ ਰੰਜਸ਼ਾਂ ਅਤੇ ਵਿਰੋਧ ਆਖਰੀ ਦਮ ਭਰ ਰਹੇ ਹੋਣਗੇ। ਗੁਰੂ ਅਰਜਨ ਦੇਵ ਜੀ ਨੇ ਹਿੰਦੂ, ਭਗਤਾਂ, ਸੰਤਾਂ, ਸੂਫੀਆਂ ਅਤੇ ਮੁਸਲਮਾਣ ਪੀਰਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕਰਕੇ ਸਾਨੂੰ ਇਕ ਲੜੀ ਵਿੱਚ ਪਰੋਇਆ ਸੀ ਅਤੇ ਇਕ ਸੱਚੇ ਮੁਸਲਮਾਣੁ ਦੀ ਤਾਰੀਫ਼ ਇਹਨਾਂ ਸ਼ਬਦਾਂ ਨਾਲ ਕੀਤੀ ਸੀ—

ਮੁਸਲਮਾਣੁ ਮੋਮ ਦਿਲ ਹੋਵੈ।
ਅੰਤਰ ਕੀ ਮਲੁ ਦਿਲ ਤੇ ਧੋਵੈ।
ਦੁਨੀਆਂ ਰੰਗ ਨ ਆਵੈ ਨੇੜੈ।
ਜਿਉ ਕੁਸਮ ਪਾਟੁ ਘਿਉ ਪਾਕੁ ਹਰਾ। (ਪੰਨਾ-1084)

ਆਓ ਸਰਬੱਤ ਦੇ ਭਲੇ ਦੀ ਕਾਮਨਾ ਕਰੀਏ। ਵਿਰੋਧ ਦੀ ਥਾਂ ਪਿਆਰ ਅਤੇ ਜੰਗ ਦੀ ਥਾਂ ਅਮਨ ਵਧਾਕੇ ਸਰਬਪੱਖੀ ਵਿਕਾਸ ਕਰੀਏ। ਸਾਰੇ ਹੀ ਸਾਰਕ ਦੇਸ਼ ਆਪਣੀਆਂ ਵਿਰਾਸਤੀ ਜੜ੍ਹਾਂ ਨਾਲ ਜੁੜਕੇ ਆਪਸੀ ਸਾਂਝਾਂ ਦਾ ਮਜ਼ਬੂਤ ਪੁਲ ਕਾਇਮ ਕਰੀਏ। ਉਘੀ ਲੇਖਿਕਾ ਡਾ. ਹਰਸ਼ਿੰਦਰ ਕੌਰ ਐਮ.ਡੀ. ਆਪਣੀ ਖੁਲ੍ਹੀ ਕਵਿਤਾ ਦੀਆਂ ਆਖਰੀ ਲਾਈਨਾਂ ਵਿੱਚ ਇਹੋ ਕਹਿ ਰਹੀ ਹੈ—

ਕੋਈ ਇਕ ਤਾਂ ਏਸ ਹਜੂਮ ਵਿਚੋਂ ਮੇਰੇ ਨਾਲ ਦੁਆ ਕਰੋ
ਕਿ ਮੇਰੀ ਬੇਟੀ ਦੀ ਬੇਟੀ ਤਾਂ ਪਟਿਆਲਿਉਂ ਲਹੌਰ
ਓਸੇ ਤਰ੍ਹਾਂ ਜਾਵੇ
ਜਿਵੇਂ ਪਟਿਆਲਿਉਂ ਦਿੱਲੀ ਜਾਈਦੈ।

***ਮੁਖੀ ਮਲਵਈ ਪੰਜਾਬੀ ਸੱਥ***
***ਮੰਡੀ ਕਲਾਂ (ਬਠਿੰਡਾ)***
***98768-50680***

# ਜਲੰਧਰ ਦਾ ਨਾਮਵਰ ਸੰਗੀਤਕਾਰ ਤੁਫੈਲ ਨਿਆਜ਼ੀ

*-ਗੁਰਬਖਸ਼ ਸਿੰਘ ਮਠਾੜੂ, ਯੂ.ਕੇ.*

ਮੈਂ ਅਪਨੇ ਇੱਕ ਪਹਿਲੇ ਲੇਖ ਵਿੱਚ ਲਿਖ ਚੁੱਕਾ ਹਾਂ ਕਿ ਜਲੰਧਰ ਰੇਲਵੇ ਰੋਡ ਤੇ ਸਾਡੀ ਮਿਊਜ਼ਿਕ ਸ਼ਾਪ ਸੀ। ਗਰਾਮੋਫ਼ੂਨ ਰਿਕਾਰਡਾਂ ਤੋਂ ਇਲਾਵਾ ਸਭ ਤਰ੍ਹਾਂ ਦੇ ਸੰਗੀਤ ਦੇ ਸਾਜ਼ ਵੀ ਰੱਖੀਦੇ ਸੀ ਤੇ ਇਨ੍ਹਾਂ ਦੀ ਮੁਰੰਮਤ ਵੀ ਕਰੀਦੀ ਸੀ। ਪਾਕਿਸਤਾਨ ਬਨਣ ਤੋਂ ਪਹਿਲੇ ਜ਼ਿਆਦਾ ਗ੍ਰਾਹਕ ਪੇਸ਼ੇਵਰ ਲੋਕ ਹੀ ਹੁੰਦੇ ਸਨ, ਜੋ ਜੱਦੀ-ਪੁਸ਼ਤੀ ਸੰਗੀਤਕਾਰ ਸਨ। ਇਨ੍ਹਾਂ ਵਿਚੋਂ ਹੀ ਇਕ ਰਹੀਮਬਖਸ਼ (ਜਿਸ ਨੂੰ ਲਾਹੌਰੀ ਵੀ ਕਹਿੰਦੇ ਸੀ) ਦਾ ਰਾਸਧਾਰੀ ਘਰਾਨਾ ਸੀ। ਰਾਸਧਾਰੀਏ ਇਕ ਕਿਸਮ ਦਾ ਡਰਾਮਾ ਗੁਰੱਪ ਹੁੰਦਾ ਸੀ। ਸ਼ਹਿਰਾਂ ਵਿਚ ਤਾਂ ਸਿਨਮੇ ਹੁੰਦੇ ਸੀ, ਰੇਡਿਓ ਹਾਲੇ ਆਇਆ ਨਹੀਂ ਸੀ, ਗਰਾਮੋਫ਼ੂਨ ਵੀ ਕਿਸੇ-ਕਿਸੇ ਪਿੰਡ ਕਿਸੇ ਇੱਕ ਅੱਧ ਪਾਸ ਹੀ ਹੁੰਦਾ ਸੀ। ਇਸ ਤਰ੍ਹਾਂ ਪਿੰਡਾਂ ਦੀ ਆਮ ਜਨਤਾ ਦੀ ਤਫਰੀਹ ਦਾ ਸਾਧਨ ਇਹ ਲੋਕ ਕਲਕਾਰ ਹੀ ਹੁੰਦੇ ਸਨ। ਇਨ੍ਹਾਂ ਦੇ ਡਰਾਮੇ ਦੇਖਣ ਲੋਕ ਦੂਰ-ਦੂਰ ਤੋਂ ਆਉਂਦੇ ਸੀ। ਕੁੜੀਆਂ ਦਾ ਰੋਲ ਵੀ ਮੁੰਡੇ ਹੀ ਕਰਦੇ ਸੀ। ਇਹ ਕਲਾਕਾਰ ਐਕਟਿੰਗ ਤੋਂ ਇਲਾਵਾ ਗਾਉਂਦੇ ਵੀ ਆਪ ਹੀ ਸਨ। ਇਸ ਲਈ ਜਨਤਾ ਦਾ ਚੰਗਾ ਮਨੋਰਜਨ ਕਰਦੇ ਸਨ। ਅੱਜਕਲ ਤਾਂ ਸੰਗੀਤਕਾਰ ਕਿੰਨਾ ਵਕਤ ਸਾਊਂਡ ਸਿਸਟਮ ਸੈਟ ਕਰਦੇ ਹੀ ਲਗਾ ਦਿੰਦੇ ਹਨ, ਉਨ੍ਹਾਂ ਦਿਨਾਂ ਵਿੱਚ ਤਾਂ ਹਾਲੇ ਮਾਈਕ ਸਪੀਕਰ ਵੀ ਨਹੀਂ ਸੀ ਹੁੰਦੇ, ਇਹ ਕਲਾਕਾਰ ਅਪਨੇ ਦਮ ਤੇ ਹੀ ਬੜੇ-ਬੜੇ ਇਕੱਠ ਨੂੰ ਸੰਭਾਲ ਲੈਂਦੇ ਸਨ।

ਇਸ ਰਾਸਧਾਰੀਏ ਗੁਰੱਪ ਦੇ ਰਹੀਮ ਬਖਸ਼ ਦਾ ਇਕ ਲੜਕਾ ਸੀ ਤੁਫ਼ੈਲ ਮੁਹੰਮਦ ਜੋ ਬੜਾ ਸੁਨੱਖਾ ਤੇ ਜਵਾਨ ਸੀ ਅਤੇ ਰਹਿਣੀ ਬਹਿਣੀ ਫ਼ਿਲਮੀ ਐਕਟਰਾਂ ਵਾਂਗ ਸੀ। ਕਿਉਂਕਿ ਇਹ ਖੁਦ ਐਕਟਰ ਸੀ ਅਤੇ ਆਪਨੇ ਗਰੁੱਪ ਦੇ ਡਰਾਮਿਆਂ ਵਿਚ ਹੀਰੋ ਦਾ ਰੋਲ ਕਰਦਾ ਸੀ। ਇਹ ਹਲਕਾ-ਫੁਲਕਾ ਤੇ ਕਲਾਸੀਕਲ ਵੀ ਬਹੁਤ ਅੱਛਾ ਗਾਉਂਦਾ ਸੀ।

੧੯੪੭ ਵਿਚ ਹੀ ਸਭ ਬ੍ਰਾਦਰੀ ਪਾਕਿਸਤਾਨ ਚਲੇ ਗਈ। ੧੯੭੨ ਵਿਚ ਜਦ ਸਾਨੂੰ ਯੂਗੰਡਾ ਵਿੱਚੋਂ ਨਿਕਲਨਾ ਪਿਆ ਤਾਂ ਇਕ ਛੋਟਾ ੬ ਇੰਚ ਸਕਰੀਨ ਵਾਲਾ ਟੀ.ਵੀ. ਅਸੀਂ ਲੈ ਆਏ। ਚੁਬਾਰੇ ਦੇ ਉਪਰ ਇਕ ਬਹੁਤ ਲੰਬਾ ਏਰੀਅਲ ਲਗਾਇਆ ਜਿਸ ਨਾਲ ਕਦੀ ਕਦੀ ਲਾਹੌਰ ਸਟੇਸ਼ਨ ਦਾ ਪ੍ਰੋਗਰਾਮ ਦੇਖਨਾ। ਇਕ ਦਿਨ ਲੋਕ ਗੀਤਾਂ ਦਾ ਪ੍ਰੋਗਰਾਮ ਆ ਰਿਹਾ ਸੀ ਜੋ ਸਟੂਡੀਓ ਤੋਂ ਬਾਹਰ ਪੇਂਡੂ ਮਾਹੌਲ ਵਿਚ ਫ਼ਿਲਮਾਇਆ ਗਿਆ ਸੀ, ਪਛਾਨਣ ਵਿਚ ਦੇਰ ਨਾ ਲਗੀ ਕਿ ਇਹ ਤਾਂ ਤੁਫੈਲ ਹੈ ਜੋ ਤੁਫੈਲ ਨਿਆਜ਼ੀ ਦੇ ਨਾਮ ਨਾਲ ਪ੍ਰੋਗਰਾਮ ਦੇ ਰਿਹਾ ਹੈ। ਇਸ ਤੋਂ ਬਾਦ ਵੀ ਉਸ ਦੇ ਕਈ ਹੋਰ ਪ੍ਰੋਗ੍ਰਾਮ ਦੇਖੇ।



੧੯੮੧ ਦੀ ਗੱਲ ਹੈ ਕਿ ਇਕ ਦਿਨ ਜਲੰਧਰ ਰੇਡੀਓ ਤੋਂ ਤੁਫੈਲ ਦਾ ਗਾਇਆ "ਸਾਡਾ ਚਿੜੀਆਂ ਦਾ ਚੰਬਾ" ਸੁਣਿਆ। ਰੇਡੀਓ ਸਟੇਸ਼ਨ ਤੇ ਫੋਨ ਕਰਨ ਤੋਂ ਪਤਾ ਲਗਾ ਕਿ ਉਹ ਖੁਦ ਆਇਆ ਹੋਇਆ ਹੈ। ਦੂਸਰੇ ਦਿਨ ਰੇਡਿਓ ਸਟੇਸ਼ਨ ਤੇ ਗਿਆ ਤਾਂ ਸਾਹਮਣੇ ਹੀ ਮੀਸ਼ਾ ਜੀ ਮਿਲ ਗਏ। ਪੁਛਣ ਤੇ ਪਤਾ ਲਗਾ ਕਿ ਨਿਆਜ਼ੀ ਸਾਹਿਤ ਸਟੂਡੀਓ ਵਿਚ ਰੀਕਾਰਡਿੰਗ ਕਰਵਾ ਰਹੇ ਹਨ ਅਤੇ ਜਲਦੀ ਹੀ ਬਾਹਰ ਆਣ ਵਾਲੇ ਹਨ। ਜਦੋਂ ਬਾਹਰ ਆਇਆ ਮੈਂ ਤਾਂ ਝਟ ਪਹਿਚਾਨ ਲਿਆ, ਪਰ ਮੇਰੇ ਵਿਚ ੩੪ ਸਾਲਾਂ ਦਾ ਕਾਫੀ ਫਰਕ ਪੈ ਗਿਆ ਸੀ, ਕਹਿਣ ਲਗਾ ਕਿ ਮੈਂ ਪਹਿਚਾਨਿਆ ਨਹੀਂ। ਜਦ ਦਸਿਆ ਕਿ ਸ੍ਰ. ਅੱਛਰ ਸਿੰਘ ਹੁਰਾਂ ਦਾ ਭਤੀਜਾ ਗੁਰਬਖਸ਼ ਹਾਂ ਤਾਂ ਉਠ ਕੇ ਜੱਫੀ ਪਾ ਲਈ ਅਤੇ ਬੜਾ ਖੁਸ਼ ਹੋਇਆ। ਉਸ ਨਾਲ ਉਸਦਾ ਵੱਡਾ ਲੜਕਾ ਵੀ ਆਇਆ ਸੀ ਅਤੇ ਇਕ ਹੋਰ ਬਜ਼ੁਰਗ ਸੀ। ਬਾਦ ਵਿੱਚ ਪਤਾ ਲਗਾ ਕਿ ਇਹ ਉਸ ਦਾ ਚਾਚਾ ਹੈ ਜੋ ਉਹਨਾਂ ਦੇ ਜੱਦੀ ਪਿੰਡ ਮੰਡੇਰਾਂ ਹੀ ਰਹਿੰਦਾ ਹੈ ਤੇ ਪਾਕਿਸਤਾਨ ਨਹੀਂ ਗਿਆ। ਇਹ ਪਿੰਡ ਸ਼ਾਮ ਚੁਰਾਸੀ ਪਾਸ ਹੈ, ਉਨ੍ਹਾਂ ਨੇ ਮੀਸ਼ਾ ਹੁਰਾਂ ਦੇ ਨਾਲ ਕਿਸੇ ਦੇ ਘਰ ਖਾਣੇ ਤੇ ਜਾਣਾ ਸੀ ਇਸ ਲਈ ਛੁਟੀ ਲਈ। ਦੂਸਰੇ ਦਿਨ ਹੋਟਲ ਸਕਾਈਲਾਰਕ ਮਿਲਨ ਗਿਆ ਤਾਂ ਬੜੀਆਂ ਪੁਰਾਣੀਆਂ ਯਾਦਾਂ ਸਾਂਝੀਆਂ ਕੀਤੀਆਂ ਫਿਰ ਆਪਨੀ ਕਹਾਣੀ ਦੱਸਣ ਲੱਗਾ ਕਿ ੪੭ ਵੇਲੇ ਤਾਂ ਸਭ ਪਰਿਵਾਰ ਸਹੀ ਸਲਾਮਤ ਚਲੇ ਗਿਆ ਸੀ, ਪਰ ਉਥੇ ਮਾਹੌਲ ਸਾਰਾ ਅਫਰਾ-ਤਫਰੀ ਦਾ ਸੀ। ਚਲੇ ਵੀ ਮੁਲਤਾਨ ਗਏ, ਬੇਗਾਨਾ ਸ਼ਹਿਰ ਨਾ ਕੋਈ ਵਾਕਿਫ਼ਕਾਰ। ਖੈਰ ਮਕਾਨ ਅਲਾਟ ਹੋ ਗਿਆ, ਸਿਰ ਢੱਕਣ ਨੂੰ ਜਗ੍ਹਾ ਮਿਲ ਗਈ। ਪਰ ਕੰਮ ਦਾ ਕੋਈ ਸਾਧਨ ਨ ਬਣਿਆ। ਬੱਚੇ ਪਾਲਣੇ ਵੀ ਮੁਸ਼ਕਲ ਹੋ ਗਏ। ਹੋਰ ਕੋਈ ਕੰਮ ਵੀ ਨਹੀਂ ਸੀ ਆਉਂਦਾ।

ਅਖੀਰ ਇਕ ਹਲਵਾਈ ਦੀ ਦੁਕਾਨ ਪਾ ਲਈ, ਦੁੱਧ ਦਹੀਂ ਤੇ ਮਿਠਾਈ ਵੇਚਨੀ ਸ਼ੁਰੂ ਕਰ ਦਿੱਤੀ। ਜਿਸ ਨਾਲ ਘਰ ਦਾ ਖਰਚ ਚਲ ਪਿਆ। ਕੰਮ ਔਖਾ ਸੀ ਪਰ ਕਰਨਾ ਪਿਆ।

ਇੱਕ ਦਿਨ ਪੁਲੀਸ ਇੰਸਪੈਕਟਰ ਦੁਕਾਨ ਤੇ ਆਇਆ ਉਹ ਤੁਫ਼ੈਲ ਦਾ ਜਲੰਧਰ ਦਾ ਫੈਨ ਸੀ। ਕਹਿਣ ਲੱਗਾ ਕਿ ਇਹ ਕਿਹੜੇ ਕੰਮ ਪੈ ਗਿਆ ਹੈਂ। ਇਹ ਤੇਰਾ ਕੰਮ ਨਹੀਂ ਤੂੰ ਆਪਣਾ ਜੱਦੀ ਪੁਸ਼ਤੀ ਕੰਮ ਕਿਉਂ ਨਹੀਂ ਕਰਦਾ। ਮੈਂ ਕਿਹਾ ਕਿ ਨਾ ਕੋਈ ਸਾਜ਼ ਨਾ ਕੋਈ ਸਾਥੀ ਉਸ ਨੇ ਸਾਜ਼ਾਂ ਦਾ ਇੰਤਜ਼ਾਮ ਕਰ ਦਿਤਾ ਅਤੇ ਕੁਛ ਸਾਥੀ ਕੱਠੇ ਕੀਤੇ ਤੇ ਗੁਰਪ ਬਣਾ ਲਿਆ ਤੇ ਰਿਆਜ਼ ਸ਼ੁਰੂ ਕਰ ਦਿੱਤਾ। ਉਸ ਆਫੀਸਰ ਨੇ ਇਕ ਪ੍ਰੋਗਰਾਮ ਕਰਵਾ ਕੇ ਸ਼ਹਿਰ ਦੇ ਲੋਕਾਂ ਨਾਲ ਜਾਣ ਪਹਿਚਾਣ ਕਰਵਾ ਦਿੱਤੀ। ਹੋਲੀ-ਹੋਲੀ ਪ੍ਰੋਗਰਾਮ ਮਿਲਨ ਲੱਗੇ ਤਾਂ ਦੁਕਾਨ ਛਡ ਦਿੱਤੀ। ਮੇਰੇ ਪਾਸ ਲੋਕ ਸੰਗੀਤ ਵੀ ਸੀ ਤੇ ਕਲਾਸੀਕਲ ਵੀ। ਇਸ ਲਈ ਪਬਲਿਕ ਨੇ ਕਾਫੀ ਪਸੰਦ ਕੀਤਾ। ਮੁਲਤਾਨ ਛੱਡ ਕੇ ਇਸਲਾਮਾਬਾਦ ਆ ਗਏ। ਫਿਰ ਖ਼ੁਦਾ ਦੀ ਐਸੀ ਬਰਕਤ ਹੋਈ ਕਿ ਜਿਸ ਦਿਨ ੧੯੬੪ ਵਿਚ ਲਾਹੋਰ ਟੀ.ਵੀ. ਸ਼ੁਰੂ ਹੋਇਆ ਤਾਂ ਮੈਨੂੰ ਵੀ ਪਹਿਲੇ ਦਿਨ ਗਾਣੇ ਦਾ ਮੌਕਾ ਮਿਲਿਆ। ਮੇਰਾ ਗਾਇਆ ਮਸ਼ਹੂਰ ਗੀਤ "ਲਾਈ ਬੇਕਦਰਾਂ ਨਾਲ ਯਾਰੀ ਟੁੱਟ ਗਈ ਤੜਿੱਕ ਕਰਕੇ" ਬਹੁਤ ਪਸੰਦ ਕੀਤਾ ਗਿਆ। ਉਸ ਤੋਂ ਬਾਦ ਰੇਡਿਓ ਅਤੇ ਟੀ.ਵੀ. ਲਈ ਬਹੁਤ ਕੰਮ ਕੀਤਾ। ਟੀ.ਵੀ. ਦੇ ਪ੍ਰੋਗਰਾਮ ਲੋਕ ਤਮਾਸ਼ਾ ਵਿਚ ਗਾਉਣ ਤੋਂ ਇਲਾਵਾ ਮਿਊਜ਼ਿਕ ਕੰਪਜ਼ੋਰ ਦਾ ਵੀ ਕੰਮ ਕੀਤਾ। ਇਸ ਪ੍ਰੋਗਰਾਮ ਵਿਚ ਨਾਹੀਦ ਅਖਤਰ ਤੇ ਰੇਸ਼ਮਾਂ ਨੂੰ ਪਹਿਲੀ ਵਾਰ ਮੌਕਾ ਦਿੱਤਾ। ਉਸ ਤੋਂ ਬਾਅਦ ਇਸਲਾਮਾਬਾਦ ਟੀ.ਵੀ. ਦੇ ਲੋਕ ਵਿਰਸਾ ਪ੍ਰੋਗਰਾਮ ਵਿਚ ਮਿਊਜ਼ਿਕ ਕੰਪੋਜ਼ਰ ਦਾ ਕੰਮ ਕੀਤਾ। ਕੁਛ ਉਰਦੂ ਤੇ ਪੰਜਾਬੀ ਫ਼ਿਲਮਾਂ ਦੀ ਮਿਊਜ਼ਿਕ ਡਾਇਰੈਕਟਰੀ ਵੀ ਕੀਤੀ। ਮੈਂ ਕਿਹਾ ਕਿ ਤੁਹਾਡੇ ਨਾਲ ਜਾਣ ਪਹਿਚਾਣ ਤਾਂ ੪੭ ਤੋਂ ਪਹਿਲੇ ਦੀ ਹੈ, ਪਰ ਪਹਿਲੀ ਜ਼ਿੰਦਗੀ ਬਾਰੇ ਪਤਾ ਨਹੀਂ ਉਸ ਤੇ ਰੋਸ਼ਨੀ ਪਾਓ। ਫਿਰ ਜੋ ਅਪਨੀ ਜ਼ਿੰਦਗੀ ਬਾਰੇ ਓਹਨਾਂ ਦੱਸਿਆ ਉਹ ਇਸ ਤਰ੍ਹਾਂ ਹੈ।

ਜਨਮ ਤਾਂ ਮੰਡੇਰਾਂ ਪਿੰਡ ਦਾ ਹੈ ਪਰ ਜਲੰਧਰ ਆ ਗਏ। ਸਾਡਾ ਘਰਾਣਾ ਪਖਾਵਜੀਆਂ ਦਾ ਸੀ। ਸੰਗੀਤ ਦੀ ਤਾਲੀਮ ਆਪਨੇ ਅੱਬਾ ਪਾਸੋਂ ਸ਼ੁਰੂ ਕੀਤੀ। ਮੇਰੇ ਨਾਨਾ ਜੀ ਰਬਾਬੀ ਸਨ ਅਤੇ ਅੰਮ੍ਰਿਤਸਰ ਦੇ ਪਾਸ ਇਕ ਪਿੰਡ ਦੇ ਗੁਰਦਵਾਰੇ ਕੀਰਤਨ ਕਰਦੇ ਸਨ। ਤਿੰਨ ਚਾਰ ਸਾਲ ਉਨ੍ਹਾਂ ਨਾਲ ਗੁਰਬਾਣੀ ਦਾ ਕੀਰਤਨ ਵੀ ਕੀਤਾ। ਬਾਦ ਵਿਚ ਗਾਣੇ ਦੀ ਤਾਲੀਮ ਮੀਆਂ ਵਲੀ ਮੁਹੰਮਦ ਕਪੂਰਥਲੇ ਵਾਲੇ ਅਤੇ ਪੰਡਿਤ ਅਮਰ ਨਾਥ ਬਟਾਲਾ ਵਾਲਿਆਂ ਪਾਸੋਂ ਵੀ ਲਈ।

ਮਨ ਵਿਚ ਟਿਕਾ ਨਹੀਂ ਸੀ। ਫਿਰ ਰਾਸਧਾਰੀਆਂ ਵਿਚ ਸ਼ਾਮਿਲ ਹੋ ਕੇ ਨਾਟਕਕਾਰੀ ਸਿਖੀ। ਉਸ ਤੋਂ ਬਾਅਦ ਨੌਟੰਕੀ ਵਿਚ ਹੋ ਗਿਆ ਅਤੇ ਹੀਰ ਰਾਂਝਾ, ਸੋਹਣੀ ਮਹੀਵਾਲ ਅਤੇ ਪੂਰਨ ਭਗਤ ਵਰਗੇ ਡਰਾਮਿਆਂ ਵਿਚ ਹੀਰੋ ਦਾ ਰੋਲ ਕੀਤਾ। ਜਦੋਂ ਐਕਟਿੰਗ ਵਿਚ ਮਾਹਿਰ ਹੋ ਗਿਆ ਤਾਂ ਅਸੀਂ ਅਪਨੀ ਕੰਪਨੀ ਬਣਾ ਲਈ। ਤੁਹਾਨੂੰ ਪਤਾ ਹੀ ਹੈ ਕਿ ਸਾਡਾ ਕੰਮ ਬੜਾ ਵਧੀਆ ਚੱਲ ਰਿਹਾ ਸੀ ਕਿ ਪਾਕਿਸਤਾਨ ਬਣ ਗਿਆ ਤਾਂ ਉਥੇ ਚਲੇ ਗਏ। ਪਾਕਿਤਾਨ ਵਿਚ ਵੀ ਬੜੀ ਇਜ਼ਤ ਬਣੀ ਹੋਈ ਹੈ ਸਭ ਸੰਗੀਤਕਾਰ ਮੇਰੀ ਗਇਕੀ ਨੂੰ ਵੀ ਪਸੰਦ ਕਰਦੇ ਹਨ ਜੋ ਸੈਮੀ ਕੁਲਾਸੀਕਲ ਹੈ, ਇਸ ਲਈ ਸਭ ਪ੍ਰੋਗਰਾਮਾਂ ਵਿਚ ਬੁਲਾਂਦੇ ਹਨ। ਪਾਕਿਸਤਾਨ ਟੀ.ਵੀ. ਅਤੇ ਕਈ ਹੋਰ ਸੋਸਾਇਟੀਆਂ ਵੱਲੋਂ ਕਈ ਐਵਾਰਡ ਮਿਲ ਚੁੱਕੇ ਹਨ। ਗੋਰਮਿੰਟ ਵੱਲੋਂ ਵੀ ਐਵਾਰਡ ਮਿਲ ਚੁੱਕਾ ਹੈ। ਪੁਛਿਆ ਕਿ ਕਿੰਨੇ ਦਿਨ ਠਹਿਰੋਗੇ ਤਾਂ ਦਸਿਆ ਕਿ ਕੜੀ ਮੁਸ਼ਕਲ ਨਾਲ ੭ ਦਿਨ ਦਾ ਵੀਜ਼ਾ ਮਿਲਿਆ ਅਤੇ ਆਏ ਵੀ ਸਿਰਫ ਚਾਚਾ ਜੀ ਨੂੰ ਮਿਲਨ ਲਈ ਹੀ, ਪਰ ਹੁਣ ਕਦਰਦਾਨਾਂ ਦੀ ਕੋਸ਼ਿਸ਼ ਨਾਲ ੩ ਮਹੀਨੇ ਦਾ ਮਿਲ ਗਿਆ ਹੈ। ਅੱਗੇ ਤਾਂ ਸਿਰਫ ਜਲੰਧਰ ਦਾ ਹੀ ਸੀ ਪਰ ਹੁਣ ਕਪੂਰਥਲਾ, ਪਟਿਆਲਾ ਤੇ ਹੋਰ ਪੰਜਾਬ ਦੇ ਸ਼ਹਿਰਾਂ ਤੋਂ ਇਲਾਵਾ ਦਿੱਲੀ ਬੰਬਈ ਵੀ ਜਾ ਸਕਾਂਗਾ। ਜਲੰਧਰ ਇਕ ਸਿਨੇਮੇ ਵਿਚ ਉਸਦਾ ਪ੍ਰੋਗਰਾਮ ਸੁਨਣ ਦਾ ਮੌਕਾ ਮਿਲਿਆ, ਜਿਸ ਵਿੱਚ ਉਸ ਨੇ ਅਪਨੇ ਮਕਬੂਲ ਗੀਤ ਜਿਵੇਂ 'ਸਾਡਾ ਚਿੜੀਆਂ ਦਾ ਚੰਬਾ," "ਮੈਂ ਨਹੀਂ ਜਾਣਾ ਖੇੜਿਆ ਦੇ ਨਾਲ" "ਮੇਰਾ ਸੋਹਣਾ ਸਜਣ ਘਰ ਆਇਆ" ਵਰਗੇ ਕਈ ਹੋਰ ਗੀਤ ਸੁਣਾਏ ਤੇ ਪਬਲਿਕ ਪਾਸੋਂ ਵਾਹ-ਵਾਹ ਖੱਟੀ। ਇਕ ਹੋਰ ਪ੍ਰੋਗਰਾਮ ਵਿਚ ਉਸ ਨੂੰ ਕੇ-ਐਲ. ਸਹਿਗਲ ਐਵਾਰਡ ਦਿੱਤਾ ਗਿਆ। ਉਸ ਤੋਂ ਬਾਅਦ ਕਪੂਰਥਲੇ, ਪਟਿਆਲੇ ਅਤੇ ਹੋਰ ਸ਼ਹਿਰਾਂ ਵਿੱਚ ਪ੍ਰੋਗਰਾਮ ਕੀਤੇ। ਫਿਰ ਉਹ ਦਿੱਲੀ ਚਲੇ ਗਏ। ਵਾਪਸੀ ਤੇ ਫਿਰ ਮੁਲਾਕਾਤ ਹੋਈ ਤਾਂ ਬੜੇ ਖ਼ੁਸ਼ ਸਨ, ਕਹਿੰਦੇ ਕਦੀ ਸੋਚਿਆ ਵੀ ਨਹੀਂ ਸੀ ਕਿ ਮੇਰਾ ਇਸ ਤਰ੍ਹਾਂ ਮਾਨ ਸਨਮਾਨ ਹੋਵੇਗਾ। ਲੋਕਾਂ ਨੇ ਬੜੀ ਇਜ਼ਤ ਬਖਸ਼ੀ ਅਤੇ ਮੇਰੇ ਫਨ ਦੀ ਬੜੀ ਕਦਰ ਕੀਤੀ।

ਦਿੱਲੀ ਵਿੱਚ "ਅਮੀਰ ਖੁਸਰੋ" ਐਵਾਰਡ ਦਿੱਤਾ ਗਿਆ ਤੇ ਬੰਬਈ "ਉਸਤਾਦ ਅਮੀਰ ਖਾਂ" ਐਵਾਰਡ ਮਸ਼ਹੂਰ ਸਿਤਾਰ ਵਾਦਕ ਉਸਤਾਦ ਵਲੈਤ ਖਾਂ ਹੁਰਾਂ ਦੇ ਹੱਥੀਂ ਦਿੱਤਾ ਗਿਆ। ਇਕ ਕਲਕੱਤੇ ਦਾ ਬਣਿਆ (Scale Changer) ਬੜਾ

ਕੀਮਤੀ ਹਾਰਮੋਨੀਅਮ ਦਿਖਾਇਆ ਜੋ ਇਕ ਦਿੱਲੀ ਰਹਿੰਦੀ ਕਪੂਰਥਲਾ ਸ਼ਾਹੀ ਖਾਨਦਾਨ ਦੀ ਬੀਬਾ ਨੇ ਦਿੱਤਾ। ਦੂਸਰੇ ਦਿਨ ਉਹ ਪਾਕਿਸਤਾਨ ਲਈ ਰਵਾਨਾ ਹੋ ਗਏ।

ਕੁਛ ਸਾਲ ਪਹਿਲੇ ਪਾਕਿਸਤਾਨ ਗਿਆ ਸੀ ਤਾਂ ਲਾਹੌਰ ਸ਼ਮਸ਼ੇਰ ਜੋ ਫਗਵਾੜੇ ਦੇ ਰਬਾਬੀ ਘਰਾਣੇ ਵਿੱਚੋਂ ਹੈ, ਨਾਲ ਮੁਲਾਕਾਤ ਹੋਈ। ਉਸ ਨੂੰ ਤੁਫੈਲ ਹੁਰਾਂ ਬਾਰੇ ਪੁਛਿਆ ਤਾਂ ਪਤਾ ਲਗਾ ਕਿ ਉਨ੍ਹਾਂ ਨੂੰ ਅਧਰੰਗ ਦੀ ਬੀਮਾਰੀ ਹੋ ਗਈ ਸੀ। ਅਤੇ ੧੩, ੧੪ ਸਾਲ ਪਹਿਲਾਂ ਅੱਲਾ ਨੂੰ ਪਿਆਰੇ ਹੋ ਗਏ ਸਨ।

ਪਾਕਿਸਤਾਨ ਟੀ.ਵੀ. ਤੇ ਕਦੀ ਕਦੀ ਉਸਦੇ ਬੜੇ ਲੜਕੇ ਜਾਵੇਦ ਜੋ ਭਾਰਤ ਦੇ ਸਫਰ ਤੇ ਨਾਲ ਸੀ ਤੇ ਛੋਟੇ ਭਰਾ ਪਾਸੋਂ ਉਹਨਾਂ ਦੀ ਗਾਇਕੀ ਸੁਣੀਦੀ ਹੈ ਜੋ ਇਨ੍ਹਾਂ ਨੇ ਸੰਭਾਲ ਕੇ ਰੱਖੀ ਹੋਈ ਹੈ। ਤੁਫੈਲ ਸਾਹਿਬ ਦੀ ਗਾਇਕੀ ਦਾ ਅਪਨਾ ਹੀ ਵੱਖਰਾ ਅੰਗ ਸੀ ਜੋ ਸਭ ਨਾਲੋਂ ਜੁਦਾ ਸੀ। ਉਹ ਫੋਕ ਮਿਊਜ਼ਿਕ ਗਾਉਂਦੇ ਵੀ ਐਸਾ ਕਲਾਸੀਕਲ ਅੰਗ ਦਿਖਾ ਜਾਂਦੇ ਸੀ ਕਿ ਸੁਨਣ ਵਾਲਾ ਅਸ਼-ਅਸ਼ ਕਰ ਉਠਦਾ ਸੀ।

**ਨੈਹਲੇ ਤੇ ਦੈਹਲਾ** — ਮਸ਼ਹੂਰ ਹਿੰਦ ਪਾਕ ਸ਼ਾਇਰ ਇਕਬਾਲ ਨੂੰ ਸਿਤਾਰ ਵਜਾਣ ਦਾ ਬੀ ਸ਼ੌਕ ਸੀ ਇਕ ਦਿਨ ਰਿਆਜ਼ ਕਰ ਰਿਹਾ ਸੀ ਤਾਂ ਕੁਝ ਦੋਸਤ ਆ ਗਏ ਜਿਨਾ ਵਿਚ ਇਕ ਸ. ਜੋਗਿੰਦਰ ਸਿੰਘ ਵੀ ਸੀ। ਸਰਦਾਰ ਜੀ ਕਹਿਣ ਲਗੇ ਕਿ ਇਸ ਨੂੰ ਹਰ ਵੇਲੇ ਗੋਦ ਵਿਚ ਲੈ ਕੇ ਬੈਠੇ ਰਹਿੰਦੇ ਹੋ। ਇਕਬਾਲ ਹੋਰਾਂ ਟਾਂਚ ਕੀਤੀ ਕਿ "ਸਿੱਖਣੀ' ਜੋ ਹੋਈ ਅਗੋਂ ਉਹ ਬੀ ਘਟ ਨਹੀਂ ਸਨ ਕਹਿਣ ਲੱਗੇ ਕਿ ਅੱਜ ਪਤਾ ਲਗਾ ਕੇ ਤੁਸੀਂ "ਸਿਖ ਦੇ" ਹੋ।

# ਸੰਤ ਤੇਜਾ ਸਿੰਘ ਜਲੰਧਰ



ਜਲੰਧਰ ਦੀ ਨਾਮਵਰ ਹਸਤੀ, ਨਾਮਧਾਰੀ ਸੰਗਤ ਦੇ ਮੋਹਰੀ ਸੇਵਕ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮੁੱਖ ਸੇਵਕ ਸਿੱਖ, ਸੇਵਾ ਸਿਮਰਨ ਅਤੇ ਤਿਆਗ ਦੀ ਪ੍ਰਤੱਖ ਮੂਰਤ, ਸ੍ਰੀਮਾਨ ਸੰਤ ਤੇਜਾ ਸਿੰਘ ਜੀ ਬਸਤੀ ਬੂਰੇ ਖਾਂ ਜਲੰਧਰ ਵਾਲੇ ਮਿਤੀ ੧੮ ਅਗਸਤ ੨੦੧੧ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਿਤੀ ੨੭- ਅਗਸਤ ੨੦੧੧ ਨੂੰ ਪਾਇਆ ਗਿਆ। ਗੁਰੂ ਕੇ ਸ੍ਰੀ ਮਹਿਲ ਮਾਤਾ ਚੰਦ ਕੌਰ ਜੀ ਪਰਿਵਾਰ ਨੂੰ ਸਾਂਤਵਨਾ ਦੇਣ ਵਾਸਤੇ ਆਪ ਪਰਿਵਾਰ ਦੇ ਗ੍ਰਹਿ ਜਲੰਧਰ ਵਿਖੇ ਪਧਾਰੇ। ਸੰਤ ਤੇਜਾ ਸਿੰਘ ਜੀ ਦਾ ਪਿਛਲਾ ਪਿੰਡ ਬੂਰੇ ਕੇ ਜਿਲ੍ਹਾ ਸਿਆਲਕੋਟ ਸੀ ਅਤੇ ਆਪਣੇ ਸਮੇਂ ਦੇ ਪ੍ਰਸਿਧ ਕਾਰੀਗਰ ਸਨ। ਸਤਿਗੁਰੂ ਜੀ ਦੁਆਰਾ ਕੋਈ ਵੀ ਹੁਕਮ ਸੇਵਾ ਆਦਿ ਆਪ ਅੱਗੇ ਹੋ ਕੇ ਪੂਰਾ ਕਰਦੇ ਸਨ। ਤੜਕੇ ਅੰਮ੍ਰਿਤ ਵੇਲੇ ਨਾਮਧਾਰੀ ਗੁਰਦੁਆਰਾ ਵਿਚ ਚੌਂਕੜਾ ਮਾਰ ਕੇ ਨਾਮ ਸਿਮਰਨ ਕਰਨਾ ਅਤੇ ਆਸਾ ਦੀ ਵਾਰ ਦਾ ਕੀਰਤਨ ਸੁਣਨਾ ਆਪ ਦਾ ਨਿਤ ਕ੍ਰਮ ਸੀ।

ਭੋਗ ਤੋਂ ਪਹਿਲਾਂ ਪ੍ਰਸਿਧ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ, ਸੰਤ ਸੁਖਦੇਵ ਸਿੰਘ, ਗੁਰਲਾਲ ਸਿੰਘ, ਅਜੈਪਾਲ ਸਿੰਘ ਭੈਣੀ ਸਾਹਿਬ ਅਤੇ ਸੰਤੋਖ ਸਿੰਘ (ਜਲੰਧਰ) ਨੇ ਵੈਰਾਗ ਮਈ ਕੀਰਤਨ ਕੀਤਾ। ਇਲਾਕੇ ਦੇ ਸਿਆਸੀ ਨੇਤਾ ਸ੍ਰੀ ਅਵਤਾਰ ਹੈਨਰੀ ਕਾਂਗਰਸ, ਸ੍ਰੀ ਕੇ.ਡੀ. ਭੰਡਾਰੀ ਬੀ.ਜੇ.ਪੀ., ਸ. ਕੁਲਵੰਤ ਸਿੰਘ ਮੰਨਣ ਸ਼੍ਰੋਮਣੀ ਅਕਾਲੀ ਦਲ ਅਤੇ ਜਗਦੀਸ਼ ਸਿੰਘ ਵਰਿਆਮ ਨਾਮਧਾਰੀ ਦਰਬਾਰ ਨੇ ਭਾਵ ਭਿੰਨੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਸੰਤ ਤੇਜਾ ਸਿੰਘ ਜੀ ਦੇ ਵੱਡੇ ਸਪੁੱਤਰ ਸੰਤ ਬਲਬੀਰ ਸਿੰਘ ਮੌਜੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਸੰਤ ਤੇਜਾ ਸਿੰਘ ੯੫ ਸਾਲ ਦੀ ਆਯੂ ਭੋਗੀ ਅਤੇ ਸਿਹਤ ਵੱਲੋਂ ਸਦਾ ਜਵਾਨ ਹੀ ਰਹੇ। ਆਪ ਵੱਡ ਪਰਿਵਾਰੇ ਸਨ। ਆਪ ਪੰਜ ਪੁਤਰਾਂ ਸੰਤ ਬਲਬੀਰ ਸਿੰਘ ਮੌਜੀ, ਸਵ. ਜਾਗੀਰ ਸਿੰਘ, ਪ੍ਰੀਤਮ ਸਿੰਘ, ਗੁਰਦੇਵ ਸਿੰਘ ਡੁੱਬਈ ਸੁਖਦੇਵ ਸਿੰਘ ਅਤੇ ਇਕ ਸਪੁੱਤਰੀ ਦੇ ਬਾਪ ਸਨ। ਵੱਡਾ ਸਪੁੱਤਰ ਬਲਬੀਰ ਸਿੰਘ ਮੌਜੀ ਸੰਗੀਤਕਾਰ-ਕਲਾਕਾਰ ਰਾਗੀ ਹੈ ਅਤੇ ਸਭ ਤੋਂ ਛੋਟਾ ਸਪੁੱਤਰ ਤਬਲਾ ਕਲਾਕਾਰ ਹੈ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਤੇ ਕਿਰਪਾ ਨਾਲ ਕਈ ਸਾਲ ਬਨਾਰਸ ਰਹਿ ਕੇ ਪ੍ਰਸਿਧ ਤਬਲਾ ਸਮਰਾਟ ਪੰਡਿਤ ਕਿਸ਼ਨ ਮਹਾਰਾਜ ਪਾਸੋਂ ਤਬਲਾ ਵਾਦਨ ਦੀ ਤਾਲੀਮ ਹਾਸਲ ਕਰਦਾ ਰਿਹਾ ਹੈ। ਸੰਤ ਤੇਜਾ ਸਿੰਘ ਦਾ ਪੋਤਰਾ ਗੁਰਿੰਦਰ ਸਿੰਘ ਮਣੀ (ਸਪੁੱਤਰ ਸੁਖਦੇਵ ਸਿੰਘ) ਵੀ ਤਬਲਾ ਕਲਾਕਾਰ ਹੈ। ਹਰਬਲਭ ਦੇ ਕੰਪੀਟੀਸ਼ਨ ਚੋ ਅਵਲ ਰਹਿ ਚੁੱਕਾ ਅੱਜ ਕਲ ਕੈਨੇਡਾ ਵਿਚ ਕਾਰਜ ਕਰ ਰਿਹਾ ਹੈ।

ਪਰਿਵਾਰ ਵਲੋਂ ਧਰਮ ਕਾਰਜਾਂ ਲਈ ਮਾਇਆ ਅਰਦਾਸ ਕਰਾਈ ਗਈ ਅਤੇ ਲੰਗਰ ਗੁਰੂ ਕਾ ਵਰਤਾਇਆ ਗਿਆ। ਭਾਰੀ ਗਿਣਤੀ ਵਿਚ ਸੰਗਤ, ਰਿਸ਼ਤੇਦਾਰ ਸਨੇਹੀ ਅਤੇ ਸਰਧਾਲੂ ਦੇਸ਼ ਦੇ ਕੋਨੇ-ਕੋਨੇ ਤੋਂ ਹਾਜ਼ਰ ਸਨ।



# ਹਿਮਾਲਾ ਦਾ ਸਿਰ ਝੁਕਾਉਣ ਵਾਲੇ "ਭਗਤ ਸਿੰਘ ਅਮਰ ਵਿਦਰੋਹੀ" ਤੇ ਉਹਦੇ ਸਾਥੀ

*—ਸੁਵਰਨ ਸਿੰਘ ਵਿਰਕ*

ਸ. ਮਲਵਿੰਦਰ ਜੀਤ ਸਿੰਘ ਵੜੈਚ ਹੋਰਾਂ ਨੇ ਸ਼ਹੀਦੇ-ਆਜ਼ਮ ਸ. ਭਗਤ ਸਿੰਘ ਹੋਰਾਂ ਬਾਰੇ, ਅੰਗਰੇਜ਼ੀ ਵਿਚ "ਭਗਤ ਸਿੰਘ ਦਾ ਈਟਰਨਲ ਰੀਬੈਲ" ਨਾਂ ਦੀ ਪੁਸਤਕ, ਕੁਝ ਸਮਾਂ ਪਹਿਲਾਂ ਲਿਖੀ ਸੀ। ਉਸ ਨੂੰ ਪੰਜਾਬੀ ਦੇ ਪਰਬੁੱਧ ਵਾਰਤਕ ਲੇਖਕ, ਡਾ. ਨਰਿੰਦਰ ਸਿੰਘ ਕਪੂਰ ਹੋਰਾਂ ਨੇ, "ਭਗਤ ਸਿੰਘ ਅਮਰ ਵਿਦਰੋਹੀ" ਦੇ ਨਾਮ ਹੇਠ, ਠੇਠ ਪੰਜਾਬੀ ਵਿਚ ਅਨੁਵਾਦਿਤ ਕੀਤਾ ਹੈ। ਪੁਸਤਕ ਦੇ ਨਾਇਕ ਅਤੇ ਉਸਦੇ ਲੇਖਕ ਅਤੇ ਅਨੁਵਾਦਕ, ਤਿਹਾਂ ਦੇ ਨਾਮ, ਕਿਸੇ ਵੀ ਜਾਣ ਪਹਿਚਾਣ ਦੇ ਮੁਥਾਜ ਨਹੀਂ ਹਨ। ਭਗਤ ਸਿੰਘ ਨੇ ਤਾਂ ਆਪਣੀ ਮਾਤ-ਭੂਮੀ ਅਤੇ ਉਸਦੇ ਨਾਲ ਨਾਲ, ਗੁਲਾਮੀ ਦੀਆਂ ਕੜੀਆਂ ਵਿਚ ਜਕੜੀ, ਸਾਰੀ ਮਾਨਵਤਾ ਨੂੰ ਬੰਧਨ ਮੁਕਤ ਵੇਖਣ ਦੀ, ਆਪਣੀ ਲੋਚਾ ਪ੍ਰਤੀ ਨਿਸ਼ਠਾ ਦੀ ਗਵਾਹੀ, ਸਿਰ ਵਾਰ ਕ ਦਿੱਤੀ ਸੀ। ਸ਼ਹੀਦ ਕਿਸੇ ਵੀ ਕੌਮ ਦਾ ਫ਼ਖਰਯੋਗ ਸਰਮਾਇਆ ਹੁੰਦੇ ਹਨ। ਐਸਾ ਹੀ ਸੀ ਸਾਡਾ ਭਗਤ ਸਿੰਘ। ਉਹਨਾਂ ਬਾਰੇ ਲਿਖਣ ਵਾਲੇ, ਸ. ਵੜੈਚ ਪਹਿਲੋਂ ਅਧਿਆਪਨ ਤੇ ਅੱਜ ਕੱਲ੍ਹ ਪੰਜਾਬ ਹਰਿਆਣਾ ਹਾਈਕੋਰਟ ਵਿਚ, ਵਕਾਲਤ ਕਰਦੇ ਹਨ। ਕੂਕਾ ਲਹਿਰ ਅਤੇ ਗ਼ਦਰ ਲਹਿਰ ਦੇ ਸ਼ਹੀਦਾਂ ਨੂੰ, "ਸੁਤੰਤਰਤਾ ਸੈਨਾਨੀਆਂ" ਦਾ ਦਰਜਾ ਦੁਆਉਣ ਲਈ ਵੀ ਵੱਡੀ ਅਦਾਲਤ ਵਿਚ, ਆਪਣੇ ਆਪ ਪੇਸ਼ ਹੁੰਦੇ ਰਹੇ ਹਨ। ਆਪਣੀ ਪਛਾਣ, ਉਹ 'ਗ਼ਦਰੀ ਬਾਬਿਆਂ ਦਾ ਮੁਨਸ਼ੀ' ਦੇ ਤੌਰ ਤੇ, ਕਰਵਾਉਣ ਵਿਚ ਮਾਣ ਸਮਝਦੇ ਹਨ। ਬਾਬਾ ਸੋਹਣ ਸਿੰਘ ਭਕਨਾ, ਮਾਤਾ ਵਿੱਦਿਆਵਤੀ ਅਤੇ ਹੋਰ ਬਹੁਤ ਸਾਰੇ ਉੱਘੇ ਸੰਗਰਾਮੀਆਂ ਦੇ ਚਰਨਾਂ ਵਿਚ ਬੈਠਣਾ, ਉਹਨਾਂ ਆਪਣਾ ਸੁਭਾਗ ਸਮਝਿਆ ਹੈ। ਸ਼ਹੀਦ ਪਰਿਵਾਰਾਂ ਦੇ ਜਿਹਨਾਂ ਸਰੋਤਾਂ ਤਕ ਉਹਨਾਂ ਦੀ ਰਸਾਈ ਹੋਈ ਹੈ, ਉਸੇ ਕਾਰਨ ਉਹ ਬਹੁਤ ਸਾਰੇ ਨਵੇਂ ਤੱਥ, ਪਹਿਲੀ ਵੇਰ ਆਪਣੀ ਪੁਸਤਕ ਵਿਚ ਪਰਦਰਸ਼ਿਤ ਕਰ ਸੱਕੇ ਹਨ।

"ਲੋਕ ਛਾਣਦੇ ਭੰਗ ਤੇ ਸ਼ਰਬਤਾਂ ਨੂੰ
"ਵਾਰਿਸ" ਆਦਮੀ ਨਜ਼ਰ ਵਿਚ ਛਾਣਦੇ ਹਾਂ।"

ਭਗਤ ਸਿੰਘ ਦੇ ਪਿਤਾ ਸ. ਕਿਸ਼ਨ ਸਿੰਘ ਵਿਚ ਵੀ ਬੰਦੇ ਨੂੰ, ਪਹਿਲੀ ਨਜ਼ਰ ਵਿਚ ਪਛਾਨਣ ਦਾ ਇਹ ਹੁਨਰ ਆਉਂਦਾ ਸੀ। ਭਾਵੇਂ ਉਹਨਾਂ ਦੀ ਸਾਦੀ, ਸਰਲ, ਜਟਕੀ ਸੂਰਤ ਤੋਂ ਕਈ ਲੋਕ ਟਪਲਾ ਖਾ ਜਾਂਦੇ ਸਨ। ਘਰ ਉਹਨਾਂ ਦਾ, ਸਿਆਸੀ ਭਗੌੜਿਆਂ ਲਈ ਸੁਰੱਖਿਅਤ ਠਾਹਰ ਸੀ। ਇਸੇ ਘਰ ਵਿਚ ੧੯੧੦-੧੧ ਵਿਚ ਸੁਰਿੰਦਰ ਸਾਨਿਆਲ ਦੇ ਨਾਲ ਵਿਭੂਤੀ ਨਾਂ ਦਾ ਇਕ ਨੌਜੁਆਨ ਆਇਆ। ਸਾਨਿਆਲ ਚਾਹੁੰਦਾ ਸੀ ਸ. ਕਿਸ਼ਨ ਸਿੰਘ ਨਾਲ ਸਿਆਸੀ ਗੱਲਬਾਤ ਕੀਤੀ ਜਾਏ। ਉਹ ਟਾਲ ਗਏ। ਬਾਦ 'ਚ ਸਾਨਿਆਲ ਨੂੰ ਦੱਸਿਆ, "ਤੇਰੇ ਨਾਲ ਦਾ ਸੱਜਣ ਭਰੋਸੇਯੋਗ ਨਹੀਂ ਮਾਲੂਮ ਹੋਇਆ।' ਬਨਾਰਸ ਸਾਜ਼ਿਸ਼ ਕੇਸ ਵਿਚ ਉਹੋ "ਵਿਭੂਤੀ" ਸਾਨਿਆਲ ਖਿਲਾਫ, ਵਾਅਦਾ-ਮੁਆਫ ਗਵਾਹ ਬਣ ਗਿਆ। ਉਸ ਪਿਉ ਦਾ ਪੁੱਤਰ ਹੋ ਕੇ, ਜੋ ਚੀਜ਼ਾਂ ਪਰਚੂਨ ਵਿਚ ਨਹੀਂ ਥੋਕ ਵਿਚ ਖਰੀਦਿਆ ਕਰਦਾ ਸੀ, ਭਗਤ ਸਿੰਘ ਨੇ ਥੁੜਿਆ ਟੁੱਟਿਆਂ ਦੇ ਹਿੱਤਾਂ ਲਈ, ਸਾਂਝੀਵਾਲਤਾ ਦਾ ਮਾਰਗ, ਆਪਣਾ ਸਿਆਸੀ ਨਿਸ਼ਾਨਾ ਮਿਥ ਲਿਆ ਸੀ। ਸ੍ਵੈ-ਨਿਰਭਰ ਹੋਣਾ ਵੀ ਉਸ ਬਾਪ ਤੋਂ ਸਿੱਖਿਆ ਸੀ।

ਭਗਤ ਸਿੰਘ ਨੂੰ ਸਮਾਜਵਾਦੀ ਵਿਚਾਰਾਂ ਦੀ ਗੁੜ੍ਹਤੀ, ਆਰੀਆ ਸਮਾਜੀ ਪ੍ਰਭਾਵ ਹੇਠ, ਰੂੜੀਵਾਦੀ ਵਿਹਾਰਾਂ ਤੋਂ ਮੁਕਤ ਹੋਏ, ਸਿੱਖ ਗੁਰੂਆਂ ਅਤੇ ਗੁਰਬਾਣੀ ਦੀ ਸਰਬੱਤ ਦੇ ਭਲੇ ਵਾਲੀ ਭਾਵਨਾ ਨਾਲ ਓਤਪੋਤ, ਕੌਮੀ ਮੁਕਤੀ ਅੰਦੋਲਨ ਦੇ ਅਜੀਤ ਸਿੰਘ ਜਹੇ ਅਗਵਾਨੂੰਆਂ ਦੇ, ਪਰਿਵਾਰ ਵਿਚੋਂ ਹੋਣ ਕਾਰਨ ਮਿਲੀ। ਮਾਂ ਵਿੱਦਿਆਵਤੀ ਨੇ ਦੱਸਿਆ ਸੀ ਕਿ ਬਾਲ ਭਗਤ ਸਿੰਘ ਉਹਨੂੰ ਕਈ ਵੇਰ ਖੁਸ਼ੀ ਨਾਲ ਨੱਚਦਿਆਂ ਕਹਿਣਾ "ਮਾਂ ਧਨ ਵੰਡ ਦੇ ਗਰੀਬਾਂ ਨੂੰ ਇਹ ਕਿਸੇ ਕੰਮ ਨਹੀਂ ਆਉਣਾ।" ਮਲੇਰਕੋਟਲੇ ਦੇ ਕੂਕੇ ਸ਼ਹੀਦਾਂ ਦੇ ਮੁਖੀ, ਸ. ਹੀਰਾ ਸਿੰਘ 'ਸਕਰੌਦੀ' ਵਾਲੇ ਦੀ ਗੱਲ ਯਾਦ ਆ ਗਈ। ਉਸ ਦੀ ਮਾਤਾ ਨੇ ਸਤਿਗੁਰੂ ਰਾਮ ਸਿੰਘ ਜੀ ਪਾਸ, ਹੀਰਾ ਸਿੰਘ ਦੀ ਸ਼ਕਾਇਤ ਲਾਈ ਕਿ ਇਹ ਘਰੋਂ ਧਨ ਲਿਆ ਕੇ, ਸਿੰਘਾਂ ਨੂੰ ਛਕਾਈ ਜਾਂਦਾ ਹੈ। ਇਸ ਤੇ ਭਾਈ ਹੀਰਾ ਸਿੰਘ ਝੱਟ ਬੋਲ ਪਏ-"ਮਾਤਾ ਨਾ ਧਨ ਰਹਿਣਾ ਹੈ ਤੇ ਨਾ ਪੁੱਤਰ।" ਲੋਕ ਨਾਇਕ ਬਣਨ ਲਈ, ਸਰੀਰ ਦਾ ਅਤੇ ਮਾਇਆ ਦਾ ਵੀ ਬੇਲੋੜਾ ਮੋਹ ਤਿਆਗਣਾ ਪੈਂਦਾ ਹੈ।

ਸ. ਕਿਸ਼ਨ ਸਿੰਘ ਹੋਰਾਂ ਨੇ ਆਪਣੀ ਖਾਨਦਾਨੀ ਪਰੰਪਰਾ ਦੇ ਵਿਸਥਾਰ ਵਜੋਂ, ਭਗਤ ਸਿੰਘ ਲਈ ਇਕ ਗ੍ਰਹਿਸਤੀ ਦਾ ਜੀਵਨ ਕਦੇ ਚਿਤਵਿਆ ਹੀ ਨਹੀਂ ਸੀ। ਲੇਖਕ ਦੇ ਅਨੁਸਾਰ, "ਉਹ ਆਪਣੇ ਪੁੱਤਰ ਦੇ ਗੁਣਾਂ ਤੋਂ ਭਲੀ ਭਾਂਤ ਜਾਣੂ ਸੀ ਅਤੇ ਉਸ ਦੇ ਮਨ ਵਿਚ ਇਹ ਰੀਝ ਸੀ ਕਿ ਉਸਦਾ ਪੁੱਤਰ, ਲੋਕਮਾਨੀਆ ਤਿਲਕ ਵਰਗਾ ਇਨਕਲਾਬੀ ਬਣੇ, ਉਹ ਤਾਂ

ਆਪਣੇ ਪੁੱਤਰ ਵਿਚੋਂ ਸੁਭਾਸ਼ ਚੰਦਰ ਬੋਸ ਬਣਨ ਦੀਆਂ ਸੰਭਾਵਨਾਵਾਂ ਵੀ ਵੇਖਣ ਲੱਗ ਪਿਆ ਸੀ।"

ਭਗਤ ਸਿੰਘ ਪੰਜਾਬ ਵਿਚ ਚੱਲੇ ਪਹਿਲੇ ਸੁਤੰਤਰਤਾ ਸੰਗਰਾਮਾਂ, ਕੂਕਾ ਅੰਦੋਲਨ, ਗ਼ਦਰ ਪਾਰਟੀ ਲਹਿਰ ਅਤੇ ਬੱਬਰ ਅਕਾਲੀ ਅੰਦੋਲਨ ਤੋਂ, ਚੋਖਾ ਪ੍ਰਭਾਵਿਤ ਸੀ। ਦੋਹਾਂ ਦੇ ਗੁਣਾਂ ਦੀ ਵੀ ਬੜੀ ਸਾਂਝ ਸੀ। "ਇਹ ਐਵੇਂ ਹੀ ਨਹੀਂ ਸੀ ਕਿ ਲਾਹੌਰ ਸਾਜ਼ਿਸ਼ ਕੇਸ ਸਬੰਧੀ ੧੯੩੦ ਵਿਚ ਦਿੱਤੇ ਫੈਸਲੇ ਵਿਚ ਟ੍ਰਿਬਿਊਨਲ ਨੇ ਭਗਤ ਸਿੰਘ ਨੂੰ ਸਰਬ ਵਿਆਪਕ ਦੱਸਿਆ ਸੀ। ਜਿਹੜਾ ਹਰ ਘਟਨਾ ਵਾਲੀ ਥਾਂ ਹਾਜ਼ਰ ਹੁੰਦਾ ਸੀ। ਇਹ ਸੰਜੋਗ ਦੀ ਗੱਲ ਸੀ ਕਿ ੧੯੧੫-੧੬ ਦੌਰਾਨ ਵਿਸ਼ੇਸ਼ ਟ੍ਰਿਬਿਊਨਲ ਨੇ ਇਹੀ ਵਿਸ਼ੇਸ਼ਣ ਭਗਤ ਸਿੰਘ ਦੇ ਆਦਰਸ਼ ਨਾਇਕ, ਕਰਤਾਰ ਸਿੰਘ ਸਰਾਭਾ ਲਈ ਵਰਤਿਆ ਸੀ ਅਤੇ ਕੇਵਲ ਕਰਤਾਰ ਸਿੰਘ ਸਰਾਭਾ ਨੂੰ ਸਰਬ ਵਿਆਪਕ ਦੱਸਿਆ ਗਿਆ ਸੀ।"

ਭਗਤ ਸਿੰਘ ਦੀਆਂ ਅਧਿਆਪਨ ਅਤੇ ਪਠਨ ਪਾਠਨ ਦੇ ਕਾਰਜ ਵਿਚ ਸਰਗਰਮੀਆਂ ਨੂੰ, ਨੋਟ ਕਰ ਕੇ ਲੇਖਕ ਲਿਖਦਾ ਹੈ "ਕਹਿਣ ਵਾਲੇ ਕਹਿੰਦੇ ਸਨ ਕਿ ਜੇ ਭਗਤ ਸਿੰਘ ਇਨਕਲਾਬੀ ਨਾ ਬਣਦਾ ਤਾਂ ਉਸਨੇ ਇਕ ਮਹਾਨ ਅਧਿਆਪਕ ਸਾਬਤ ਹੋਣਾ ਸੀ।"

ਗ਼ਦਰ ਪਾਰਟੀ ਵਿਚ ਭਾਗ ਲੈਣ ਵਾਲੇ, ਬਾਬਾ ਰਾਮ ਸਰਨ ਦਾਸ ਤਲਵਾੜ ਵੀ ਭਗਤ ਸਿੰਘ ਹੋਰਾਂ ਨਾਲ, ਲਾਹੌਰ ਜਿਹਲ ਵਿਚ ਰਹੇ। ਉਨ੍ਹਾਂ ਦੀ ਅੰਗਰੇਜ਼ੀ ਵਿਚ ਕਾਵਿ ਪੁਸਤਕ 'ਡਰੀਮਲੈਂਡ' ਦੀ ਭੂਮਿਕਾ, ਭਗਤ ਸਿੰਘ ਨੇ ਕਾਲ ਕੋਠੜੀ ਵਿਚ ਹੀ ੧੫ ਜਨਵਰੀ ੧੯੩੧ ਨੂੰ ਲਿਖੀ ਸੀ। ਇਸ ਕਿਤਾਬ ਦੀਆਂ ਕਵਿਤਾਵਾਂ ਵਿਚ, ਬਾਬਾ ਜੀ ਉਹਨਾਂ ਅਨੇਕ ਆਜ਼ਾਦੀ ਪਰਵਾਨਿਆਂ ਨੂੰ ਚੇਤੇ ਕਰਦੇ ਹਨ, ਜਿਹੜੇ ਆਜ਼ਾਦੀ ਰੂਪ ਮਹੱਲ ਦੀਆਂ ਨੀਹਾਂ ਵਿਚ ਚਿਣੇ ਗਏ ਪਰ ਜਿਹਨਾਂ ਦਾ ਕਦੇ ਜ਼ਿਕਰ ਨਹੀਂ ਹੁੰਦਾ ਕਿਉਂਕਿ ਉਹ ਮਮਟੀ ਦੀ ਇੱਟ ਨਾ ਬਣ ਸਕੇ। ਇਹ ਵਿਰੋਧਾਭਾਸ ਇਉਂ ਪ੍ਰਗਟ ਹੁੰਦਾ ਹੈ :-

"ਧਰਤ ਹੇਠ ਲੱਗਾ ਸੰਗ-ਇ-ਬੁਨਿਆਦ ਹੋ ਜਾਓ  
ਵੱਡੇ ਉੱਸਰੇ ਕਲੱਥ ਮਕਾਨ ਦਾ ਜੀ  
ਸੀਨੇ ਆਪਣੇ ਤੇ ਹੱਸ ਕੇ ਭਾਰ ਝੱਲੇ  
ਘੜੀ ਦੁਖ ਦੀ ਸਬਰ ਸੰਤੋਖ ਹੈ ਜੀ  
ਉਦੀ ਮਮਟੀ ਨਾਲ ਕਰੀਏ ਨਾ ਕਦੇ ਸਾੜਾ  
ਜਿਸਦੀ ਸ਼ਾਨ ਗਾਉਣਾ ਕੰਮ ਜਹਾਨ ਦਾ ਜੀ।"

ਭਗਤ ਸਿੰਘ ਅਤੇ ਉਸਦੇ ਸਾਥੀਆਂ ਤੇ, ਜਿਹਲ ਵਿਚ ਸਿਆਸੀ ਬੰਦੀਆਂ ਦੇ ਮਨੁੱਖੀ ਅਧਿਕਾਰਾਂ ਦੀ ਬਹਾਲੀ ਲਈ, ਲੰਮੀਆਂ ਲੜਾਈਆਂ ਲੜੀਆਂ ਸਖਤੀਆਂ ਬਰਦਾਸ਼ਤ ਕੀਤੀਆਂ। ਜਦੋਂ ਇਕ ਦਿਨ ਅਦਾਲਤ ਵਿਚ ਉਸਨੂੰ, ਨਾਲ ਦੇ ਸਾਥੀਆਂ ਨਾਲ ਹੱਸਦਿਆਂ ਵੇਖ ਕੇ, ਮੈਜਿਸਟਰੇਟ ਕੌੜਿਆਂ ਤਾਂ ਭਗਤ ਸਿੰਘ ਨੇ ਹਥਕੜੀਆਂ ਨਾਲ ਛਣਕਾਰ ਪੈਦਾ ਕਰਦਿਆਂ ਕਿਹਾ, "ਮੈਜਿਸਟਰੇਟ ਸਾਹਿਬ, ਤੁਸੀਂ ਇਸ ਵੇਲੇ ਹੱਸਣਾ ਬਰਦਾਸ਼ਤ ਨਹੀਂ ਕਰ ਰਹੇ ਪਰ ਉਸ ਵੇਲੇ ਕੀ ਕਰੋਗੇ ਜਦੋਂ ਫਾਂਸੀ ਦੇ ਤਖਤੇ ਤੇ ਹੱਸਦਿਆਂ ਮੈਂ ਇਨਕਲਾਬ ਜ਼ਿੰਦਾਬਾਦ ਦੇ ਨਾਹਰੇ ਲਾਵਾਂਗਾ?"

ਭਗਤ ਸਿੰਘ ਅਤੇ ਹੋਰ ਇਨਕਲਾਬੀ ਆਗਰੇ ਵਿਚ ਰਹਿ ਕੇ ਨਾ ਕੇਵਲ ਬੰਬ ਬਨਾਉਣੇ ਹੀ ਸਿੱਖਦੇ ਸਨ ਸਗੋਂ ਵਿਚਾਰਾਂ ਨੂੰ ਸਪਸ਼ਟ ਅਤੇ ਤਿੱਖੇ ਵੀ ਕਰਦੇ ਸਨ। ਬਹਿਸਾਂ ਨਾਲ ਵਿਚਾਰਧਾਰਕ ਪੁਖਤਗੀ ਆਈ। ਸਾਂਡਰਸ ਬੱਧ ਤੋਂ ਬਾਅਦ ਆਪਣੀ ਦ੍ਰਿੱਖ ਨੂੰ, ਸਹੀ ਪਰਿਪੇਖ ਵਿਚ ਉਘੇੜਨ ਲਈ ਹੀ, ਅਸੈਂਬਲੀ ਬੰਬ ਕਾਂਡ ਦਾ ਰਾਹ ਚੁਣਿਆ ਗਿਆ। ਇਸ ਸਮੇਂ ਦੇਸ਼ ਵਿਚ ਮਜਦੂਰ ਹੜਤਾਲਾਂ ਹੋ ਰਹੀਆਂ ਸਨ ਜਿਹਨਾਂ ਨੂੰ ਕੁਚਲਣ ਲਈ ਸਰਕਾਰ ਮਿੱਲ ਮਾਲਕਾਂ ਦਾ ਸਾਥ ਦੇਣ ਲਈ ਟਰੇਡ ਯੂਨੀਅਨ ਕਾਰਜਾਂ ਨੂੰ ਸਖਤੀ ਨਾਲ ਕੁਚਲਣ ਲਈ, ਟਰੇਡ ਡਿਸਪਿਊਟ, ਐਕਟ ਅਤੇ ਪਬਲਿਕ ਸੇਫਟੀ ਬਿਲ, ਅਸੈਂਬਲੀ ਵਿਚ ਲਿਆ ਰਹੀ ਸੀ। ਦੇਸ਼ ਦੀ ਸਿਆਸਤ ਤਿੱਖਾ ਮੋੜ ਕੱਟ ਰਹੀ ਸੀ। ਉਦੋਂ ਜਹੇ ਉਹਨਾਂ ਨੇ ਅਸੈਂਬਲੀ ਵਿਚ ਬੰਬ ਸੁੱਟ ਕੇ ਫਿਰ ਅਦਾਲਤ ਵਿਚ ਇਹ ਬਿਆਨ ਦਿੱਤਾ ਸੀ, "ਸਾਡਾ ਵਿਸ਼ਵਾਸ ਬੰਬ ਅਤੇ ਪਿਸਤੌਲ ਵਿਚ ਨਹੀਂ ਹੈ। ਇਨਕਲਾਬ ਤੋਂ ਸਾਡਾ ਭਾਵ ਹੈ ਕਿ ਅਨਿਆਂ ਉਤੇ ਆਧਾਰਿਤ ਅਜੋਕੀ ਵਿਵਸਥਾ ਬਦਲਣੀ ਚਾਹੀਦੀ ਹੈ, ਸੋ ਤੇਜ਼ ਅਤੇ ਵਿਆਪਕ ਪਰਿਵਰਤਨ ਦੀ ਲੋੜ ਹੈ ਅਤੇ ਜਿਹੜੇ ਇਸ ਲੋੜ ਨੂੰ ਮਹਿਸੂਸ ਕਰਦੇ ਹਨ, ਉਨ੍ਹਾਂ ਦਾ ਕਰਤਵ ਹੈ ਕਿ ਉਹ ਸਮਾਜ ਨੂੰ ਸਮਾਜਵਾਦੀ ਆਧਾਰਾਂ ਤੇ ਉਸਾਰਨ।"

ਬਾਬਾ ਸੋਹਣ ਸਿੰਘ ਭਕਨਾ, ਗਦਰ ਪਾਰਟੀ ਦੇ ਬਾਨੀ ਪ੍ਰਧਾਨ ਜੋ ਪਿਛਲੇ ੧੫-੧੬ ਸਾਲਾਂ ਤੋਂ ਜਿਹਲ ਵਿਚ ਸਨ ਤੇ ਹੁਣ ਰਿਹਾ ਹੋਣ ਵਾਲੇ ਸਨ, ਭਗਤ ਸਿੰਘ ਹੋਰਾਂ ਦੀ ਆਪਣੇ ਅਧਿਕਾਰਾਂ ਲਈ ਵਿੱਢੀ, ਭੁੱਖ ਹੜਤਾਲ ਵਿਚ ਸ਼ਾਮਲ ਹੋ ਕੇ, ਆਪਣੀ ਕੈਦ ਦੀ ਮਿਆਦ ਇਕ ਵਰ੍ਹਾ ਹੋਰ ਵਧਾਏ ਜਾਣ ਦੀ ਸਜ਼ਾ ਖਿੜੇ ਮਥੇ ਪਰਵਾਨ ਕਰਦੇ ਹਨ। ਕਹਿੰਦੇ ਹਨ, "ਜੇ ਮੇਰੇ ਬੱਚੇ ਮੇਰੀਆਂ ਅੱਖਾਂ ਅੱਗੇ ਭੁੱਖੇ ਰਹਿਣ ਤਾਂ ਮੈਨੂੰ ਰੋਟੀ ਕਿਵੇਂ ਲੰਘੇਗੀ?"

ਆਪਣੀ ਬੰਗਲਾ ਮਾਂ ਬੋਲੀ ਦੇ ਲੋਕ ਕਵੀ ਨਜ਼ਰੁਲ ਇਸਲਾਮ ਦੇ ਗੀਤ ਦੇ ਬੋਲ ਆਪਣੇ ਭਾਈ ਤੋਂ ਸੁਣ ਕੇ, ਜਤਿਨ ਦਾਸ ਨੇ ਲੰਮੀ ਭੁੱਖ ਹੜਤਾਲ ਤੋਂ ਬਾਅਦ ਲਾਹੌਰ ਜਿਹਲ ਵਿਚ ਬਲੀਦਾਨ ਦਿੱਤਾ :

"ਓ ਵੀਰ ਬਗਾਵਤ ਕਰਦੇ  
ਐਲਾਨ ਕਰਦੇ  
ਕਿ ਮੈਂ ਬੜੀ ਦੇਰ ਤੋਂ ਸਿਰ ਉਚਾ ਕਰਕੇ ਖਲੋਤਾ ਹਾਂ

ਓ! ਤੇਰੇ ਉੱਚੇ ਸਿਰ ਨੂੰ ਵੇਖ ਕੇ
ਹਿਮਾਲਾ ਨੇ ਆਪਣਾ ਸਿਰ ਝੁਕਾ ਦਿੱਤਾ ਹੈ।"

੧੭ ਸਿਤੰਬਰ, ੧੯੨੯ ਨੂੰ ਹਿੰਦ ਦੇ ਵਾਇਸਰਾਏ ਨੇ ਲੰਦਨ ਨੂੰ ਤਾਰ ਭੇਜ ਕੇ, ਦੱਸਿਆ ਕਿ ਜਤਨ ਦਾਸ ਦੇ ਸਸਕਾਰ ਸਮੇਂ "ਕਲਕੱਤੇ ਦੇ ਇਤਿਹਾਸ ਵਿਚ ਇਹ ਸਭ ਤੋਂ ਵੱਡਾ ਇਕੱਠ ਸੀ ਜਿਸ ਵਿਚ ਪੰਜ ਲੱਖ ਲੋਕਾਂ ਨੇ ਭਾਗ ਲਿਆ।"

੪ ਅਕਤੂਬਰ ੧੯੨੯ ਨੂੰ ਸੁਭਾਸ਼ ਚੰਦਰ ਬੋਸ ਨੇ ਕਾਮਾਗਾਟਾ ਮਾਰੂ ਦੇ ਬਾਬਾ ਗੁਰਦਿਤ ਸਿੰਘ ਨਾਲ ਬੈਠ ਕੇ ਲਗਭਗ ਤਿੰਨ ਘੰਟੇ ਮੁਕਦਮੇ ਦੀ ਕਾਰਵਾਈ ਵੇਖੀ ਸੀ ਪਰ ਉਹਨਾਂ ਨੂੰ ਅਦਾਲਤ ਦੇ ਕਮਰੇ ਵਿਚ ਦੋਸ਼ੀਆਂ ਨੂੰ ਮਿਲਣ ਨਹੀਂ ਸੀ ਦਿੱਤਾ ਗਿਆ। "ਟ੍ਰਿਬਿਊਨਲ" ਵਲੋਂ ੭ ਅਕਤੂਬਰ ੧੯੩੦ ਨੂੰ ਭਗਤ ਸਿੰਘ ਅਤੇ ਸਾਥੀਆਂ ਨੂੰ ਫਾਂਸੀ ਲਾਉਣ ਦਾ ਫੁਰਮਾਨ, ਲਾਹੌਰ ਦੀ ਕੇਂਦਰੀ ਜਿਹਲ ਦੇ ਸੁਪਰਡੈਂਟ ਨੂੰ ਸੌਂਪਿਆ ਗਿਆ ਅਤੇ ਇਸ ਲਈ ਉਹਨਾਂ ੨੭ ਅਕਤੂਬਰ ੧੯੩੦ ਦਾ ਦਿਨ ਵੀ ਨੀਯਤ ਕਰ ਦਿੱਤਾ ਸੀ। ਇਸ ਤੋਂ ਬਾਅਦ ਇਸ ਕਠੋਰ ਦੰਡ ਨੂੰ ਅਮਲ ਵਿਚ ਆਉਣ ਤੋਂ ਰੋਕਣ ਲਈ ਮੁਲਕਗੀਰ ਅਤੇ ਵਿਸ਼ੇਸ਼ਕਰ ਪੰਜਾਬ ਵਿਚ ਵੀ, ਲਗਾਤਾਰ ਫੈਲ ਰਹੇ ਜਨ ਆਕ੍ਰੋਸ਼ ਤੋਂ, ਸਰਕਾਰ ਕਾਫੀ ਭੈਭੀਤ ਹੋਈ ਰਹੀ। ਵੱਖ ਵੱਖ ਢੰਗਾਂ ਨਾਲ ਪ੍ਰੀਵੀ ਕੌਂਸਲ ਵਿਚ ਅਪੀਲ ਅਤੇ ਲਾਹੌਰ ਹਾਈਕੋਰਟ ਵਿਚ ਰਿੱਟਾਂ ਆਦਿ ਵੀ ਪਾਈਆਂ ਗਈਆਂ। ਪ੍ਰੰਤੂ ਭਗਤ ਸਿੰਘ ਜਿਹੜਾ ਆਪਣੇ ਪਿਤਾ ਸ. ਕਿਸ਼ਨ ਸਿੰਘ ਹੋਰਾਂ ਦੀ ਇਸ ਕਾਰਵਾਈ ਤੋਂ ਵੀ ਪਰੇਸ਼ਾਨੀ ਮਹਿਸੂਸ ਕਰ ਰਿਹਾ ਸੀ ਕਿ ਉਹ ਅਦਾਲਤ ਵਿਚ ਇਹ ਸਾਬਤ ਕਰਨ ਲਈ ਅਰਜ਼ੀ ਕਿਉਂ ਦਿੰਦੇ ਹਨ ਕਿ ਸਾਂਡਰਸ ਦੇ ਕਤਲ ਵਾਲੇ ਦਿਨ, ਭਗਤ ਸਿੰਘ ਲਾਹੌਰ ਦੀ ਬਜਾਏ ਕਿਤੇ ਹੋਰ ਥੇ ਸੀ, ਉਸਨੂੰ ਇਹਨਾਂ ਅਪੀਲਾਂ ਜਾਂ ਰਿੱਟਾਂ ਵਿਚ ਕੋਈ ਦਿਲਚਸਪੀ ਨਹੀਂ ਸੀ। ਉਸਦੀ ਦਿਲਚਸਪੀ ਤਾਂ ਆਪਣੇ ਅਤੇ ਸਾਥੀਆਂ ਦੇ ਮਹਾਨ ਬਲੀਦਾਨ ਦੁਆਰਾ, ਆਮ ਹਿੰਦੀਆਂ ਦੀ ਜੜ੍ਹ ਹੋਈ ਚੇਤਨਾ ਨੂੰ ਜਗਾਉਣਾ ਸੀ ਅਤੇ ਉਹ ਇਸ ਕਾਰਜ ਵਿਚ ਕਿੰਨਾ ਸਫਲ ਹੋਇਆ, ਇਹ ਮਗਰਲੇ ਇਤਿਹਾਸ ਨੇ ਸਿੱਧ ਕਰ ਦਿੱਤਾ। ੧੪ ਫਰਵਰੀ ੧੯੩੧ ਨੂੰ ਪੰਡਿਤ ਮਦਨ ਮੋਹਨ ਮਾਲਵੀਆ ਨੇ ਵਾਇਸਰਾਏ ਨੂੰ ਤਾਰ ਭੇਜ ਕੇ, ਦੇਸ਼ ਭਗਤੀ ਦੀ ਤਰੰਗ ਅਧੀਨ, ਇਹਨਾਂ ਨੌਜਵਾਨਾਂ ਦੁਆਰਾ ਕੀਤੀਆਂ ਕਾਰਵਾਈਆਂ ਲਈ, ਫਾਂਸੀ ਦੀ ਬਜਾਏ ਉਮਰ ਕੈਦ ਦੁਆਰਾ, ਕਾਨੂੰਨ ਦਾ ਮਕਸਦ ਪੂਰਾ ਹੁੰਦਾ ਦੱਸਿਆ ਤੇ ਫਾਂਸੀ ਦੇ ਫਲਸਰੂਪ ਸਾਰੇ ਦੇਸ਼ ਵਿਚ ਫੈਲਣ ਵਾਲੇ, ਮਾਤਮ ਵੱਲ ਵੀ ਇਸ਼ਾਰਾ ਕੀਤਾ।

ਪ੍ਰੰਤੂ ਫਾਂਸੀ ਨਾ ਰੁਕਣੀ ਸੀ ਅਤੇ ਨਾ ਰੁਕੀ। ਜਿਹਲ ਮੈਨੂਅਲ ਦੀ ਪ੍ਰਵਾਹ ਵੀ ਬਾਗੀਆਂ ਦੇ ਮੁਆਮਲੇ ਵਿਚ ਨਾ ਕੀਤੀ ਗਈ ਜਦੋਂ ਸੁਬਹਾ ਦੀ ਬਜਾਏ ਫ਼ਾਂਸੀ ਸ਼ਾਮ ੭ ਵਜੇ ਦੇ ਕੇ, ਚੋਰਾਂ ਵਾਂਗੂੰ ਲਾਸ਼ਾਂ ਦੇ ਟੁਕੜੇ ਕਰਕੇ ਕੱਢੇ ਅਤੇ ਸਤਿਲੁਜ ਕਿਨਾਰੇ ਦਾਹ ਕਰ ਦਿੱਤਾ ਗਿਆ। ਅਗਲੇ ਦਿਨ ਲਾਹੌਰ ਵਿਚ ੫੦,੦੦੦ ਦੇ ਮਾਤਮੀ ਜਲੂਸ ਵਿਚ, ੫੦੦੦ ਕਾਲੀਆਂ ਚੁੰਨੀਆਂ ਵਾਲੀਆਂ ਬੀਬੀਆਂ ਵੀ ਸਨ। ਸਫਾਈ ਕਰਮਚਾਰੀ ਬੋਘੇ ਦੇ ਹੱਥੋਂ, ਜਿਸ ਨੂੰ ਭਗਤ ਸਿੰਘ ਬੇਬੇ ਕਹਿੰਦਾ ਸੀ, ਅੰਤ੍ਰਿਮ ਭੋਜ ਦੀ ਸਰਦਾਰ ਦੀ ਖਾਹਿਸ਼ ਵੀ ਅਧੂਰੀ ਰਹੀ। ਭਗਤ ਸਿੰਘ ਦੁਆਰਾ ਲਿਖੇ ਕ੍ਰਾਂਤੀਕਾਰੀ ਸਾਹਿਤ ਅਤੇ ਉਸ ਦੇ ਬਾਰੇ ਭਾਰਤ ਦੀਆਂ ਵੱਖ ਵੱਖ ਭਾਸ਼ਾਵਾਂ ਵਿਚ ਲਿਖੇ ਗੀਤ, ਕਵਿਤਾਵਾਂ, ਘੋੜੀਆਂ ਦੇ ਨਮੂਨੇ ਪੁਸਤਕ ਦੀ ਅਮੀਰੀ ਵਿਚ ਵਾਧਾ ਕਰਦੇ ਹਨ। ਭਗਤ ਸਿੰਘ ਬਾਰੇ ਜ਼ਿਆਦਾਤਰ ਰਚਨਾਵਾਂ ਜ਼ਬਤ ਕਰ ਲਈਆਂ ਗਈਆਂ। ਪੁਸਤਕ ਵਿਚ ਬਹੁਤ ਸਾਰੇ ਦੇਸ਼ ਭਗਤਾਂ ਦੀਆਂ ਹੁਣ ਘੱਟ ਵੇਖੀਆਂ ਜਾਣ ਵਾਲੀਆਂ ਤਸਵੀਰਾਂ ਅਤੇ ਦੁਰਲਭ ਦਸਤਾਵੇਜ਼ਾਂ ਦੇ ਫੋਟੋ ਵੀ ਦਿੱਤੇ ਗਏ ਹਨ।

ਭਾਰਤ ਸਰਕਾਰ ਦੇ ਸੂਚਨਾ ਅਤੇ ਪ੍ਰਸਾਰਣ ਮੰਤਰਾਲੇ ਦੇ ਪ੍ਰਕਾਸ਼ਨ ਵਿਭਾਗ ਵਲੋਂ ਛਪੀ, ਇਸ ੨੦੪ ਪੰਨਿਆਂ ਦੀ ਵੱਡ ਆਕਾਰੀ ਪੁਸਤਕ ਦਾ ਮੁੱਲ ੨੦੦ ਰੁਪੈ ਹੈ। ਨੌਜੁਆਨਾਂ, ਸਮਾਜਿਕ ਕਾਰਕੁੰਨਾਂ, ਇਤਿਹਾਸ ਪ੍ਰੇਮੀਆਂ ਲਈ ਇਹ ਬੇਹੱਦ ਲੋੜੀਂਦੀ ਪੁਸਤਕ ਹੈ। ਪੁਸਤਕ ਵਿਚ ਭਗਤ ਸਿੰਘ ਦੇ ਅਰਾਜਕਤਾਵਾਦੀ, ਫਿਰ ਰੋਮਾਂਟਿਕ ਕੌਮਵਾਦੀ ਅਤੇ ਅਖੀਰ ਵਿਚ ਇਕ ਪਰਪੱਕ ਮਾਰਕਸਵਾਦੀ ਫਲਸਫੇ ਨਾਲ ਪ੍ਰਣਾਏ ਇਨਕਲਾਬੀ ਤੱਕ ਦੇ ਵਿਚਾਰਧਾਰਕ ਸਫਰ ਬਾਰੇ ਜੇ ਕੁਝ ਹੋਰ ਵਿਸਥਾਰ ਨਾਲ ਰੋਸ਼ਨੀ ਪਾਈ ਜਾਂਦੀ ਤਾਂ ਅੱਜ ਦੇ ਇਕ ਧਰੁਵੀ ਵਿਸ਼ਵ ਦੀਆਂ ਸੰਸਾਰ ਮੰਡੀ ਦੀਆਂ ਮਨੁੱਖ ਮਾਰੂ ਤਾਕਤਾਂ ਨਾਲ ਭਿੜਨ ਲਈ, ਇਕ ਹਥਿਆਰ ਦੇ ਤੌਰ ਤੇ ਨਵੀਂ ਪੀੜ੍ਹੀ, ਇਸਦੀ ਬਿਹਤਰ ਵਰਤੋਂ ਕਰ ਸਕਦੀ ਸੀ। ਫਿਰ ਵੀ ਇੰਜੀਨੀਅਰ ਅਤੇ ਕਾਨੂੰਨਦਾਨੀ ਦੇ ਪੇਸ਼ੇ ਦੇ ਸੁਮੇਲ ਆਪਣੇ ਮਹਾਨ ਦੇਸ਼ ਭਗਤਾਂ ਦੀ ਵਿਰਾਸਤ ਨਾਲ ਉਨਮਾਦ ਦੀ ਹੱਦ ਤੱਕ ਜਾ ਕੇ ਸਨੇਹ ਕਰਨ ਵਾਲੇ, ਸ. ਮਲਵਿੰਦਰਜੀਤ ਸਿੰਘ ਵੜੈਚ ਹੋਰਾਂ ਦੀ, ਇਹ ਅੰਗਰੇਜ਼ੀ ਵਿਚ ਲਿਖੀ, ਸ਼ਾਨਦਾਰ ਅਤੇ ਜਾਨਦਾਰ ਕਿਤਾਬ, ਡਾ. ਨਰਿੰਦਰ ਸਿੰਘ ਕਪੂਰ ਹੋਰਾਂ ਦਾ ਪੰਜਾਬੀ ਅਨੁਵਾਦ, ਪਾਠਕਾਂ ਦੀ ਬਿਰਤੀ ਅਤੇ ਸੁਰਤੀ ਨੂੰ, ਕੁਝ ਨਾ ਕੁਝ ਉਪਰ ਚੁੱਕਣ ਦਾ ਕਾਰਜ ਅਵੱਸ਼ ਕਰੇਗਾ। ਵੜੈਚ ਸਾਹਿਬ ਇਉਂ ਹੀ ਸਾਡੇ ਵਿਰਸੇ ਦੀ ਅਮੀਰੀ ਵਿਚ ਲਗਾਤਾਰ ਵਾਧਾ ਕਰਦੇ ਰਹਿਣ ਅਤੇ ਕਪੂਰ ਸਾਹਿਬ ਦੀ ਸੱਜਰੀ ਸਵੇਰ ਜਹੀ, ਵਾਰਤਕ ਨਾਲ ਪਾਠਕ ਸਰਸ਼ਾਰ ਹੁੰਦੇ ਰਹਿਣ।

*ਪਿੰਡ ਤੇ ਡਾਕ ਕਰੀਵਾਲਾ*
*ਜ਼ਿਲ੍ਹਾ ਸਿਰਸਾ (ਹਰਿਆਣਾ)*
*੬-੮-੨੦੧੧, ਜੇਬ-੦੯੯੯੬੩-੭੧੭੧੯*

## ਇੰਗਲੈਂਡ 'ਚ ਸਤਿਗੁਰੂ ਜੀ ਦਾ ਦਸਤਾਰ ਬੰਦੀ ਸਮਾਗਮ

ਬਰਮਿੰਘਮ ੧੦ ਸਤੰਬਰ-ਅੱਜ ਇਥੇ ਨਾਮਧਾਰੀ ਗੁਰਦੁਆਰੇ ਵਿਚ ਇਲਾਕੇ ਦੀ ਨਾਮਧਾਰੀ ਸਿੱਖ ਸੰਗਤ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ੫੩ਵਾਂ ਦਸਤਾਰਬੰਦੀ ਦਿਵਸ ਬੜੇ ਉਤਸ਼ਾਹ ਅਤੇ ਸ਼ਰਧਾ ਨਾਲ ਮਨਾਇਆ। ਸਮਾਗਮ ਦਾ ਆਰੰਭ ਇੱਕ ਘੰਟਾ ਨਾਮ ਸਿਮਰਨ ਨਾਲ ਕੀਤਾ ਗਿਆ। ਜਿਸ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਸੀ ਡੀ ਰਾਹੀਂ ਸੁਣੇ ਗਏ। ਨਾਮ ਸਿਮਰਨ ਉਪਰੰਤ ਕਵੀਸ਼ਰੀ ਰਾਹੀਂ ਉਸ ਸਮੇਂ ਨੂੰ ਸਾਕਾਰ ਕੀਤਾ ਗਿਆ। ਸੰਤ ਮਹਿੰਦਰ ਸਿੰਘ, ਬਲਵਿੰਦਰ ਸਿੰਘ ਨੇ ਕਵੀਸ਼ਰ ਜੀਊਣ ਸਿੰਘ ਜੀ ਦੇ ਲਿਖੇ ਛੰਦ ਗਾਇਨ ਕੀਤੇ ਅਤੇ ਪ੍ਰੋ. ਤਾਰਾ ਸਿੰਘ ਅਨਜਾਣ ਨੇ ਆਪਣੇ ਵਿਆਖਿਆਨ ਰਾਹੀਂ ਇਤਿਹਾਸਕ ਵੇਰਵੇ ਪੇਸ਼ ਕੀਤੇ। ਕਵੀਸ਼ਰੀ ਦੁਆਰਾ ਜਿਵੇਂ ਜੀਵਨ ਨਗਰ, ਮੰਡੀ, ਸ੍ਰੀ ਭੈਣੀ ਸਾਹਿਬ ਦੀਆਂ ਘਟਨਾਵਾਂ ਨੂੰ ਤੱਥਾਂ, ਤੱਤਾਂ ਤਿੱਥਾਂ ਸਹਿਤ ਪੇਸ਼ ਕੀਤਾ ਗਿਆ ਉਸ ਬਾਰੇ ਸੰਗਤ ਦੇ ਵਿਚਾਰ ਸਨ ਕਿ ਅੱਧੀ ਸਦੀ ਪਹਿਲਾਂ ਦਾ ਸਮਾਂ ਜੀਵਤ ਹੋ ਗਿਆ ਹੈ।

ਸ੍ਰੀ ਗ੍ਰੰਥ ਸਾਹਿਬ ਦੇ ਦੋ ਪਾਠਾਂ ਦੇ ਭੋਗ ਪਾਏ ਗਏ। ਜਿਨ੍ਹਾਂ ਵਿਚੋਂ ਇਕ ਪਾਠ ਸ੍ਰੀ ਸੋਨੀ ਰਾਮ ਧੀਮਾਨ ਜੀ ਦੀ ਯਾਦ ਵਿਚ ਸੀ। ਸੰਗਤ ਦੇ ਜਨਰਲ ਸਕੱਤਰ ਕੁਲਦੀਪ ਸਿੰਘ ਉਭੀ ਨੇ ਜਿੱਥੇ ਜਥੇ ਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ, ਉਥੇ ਆਉਣ ਵਾਲੇ ਸਮੇਂ ਦੇ ਵਿਸ਼ੇਸ਼ ਪ੍ਰੋਗਰਾਮ ਜੱਪ ਪ੍ਰਯੋਗ ਦਾ ਪ੍ਰੋਗਰਾਮ ਵੀ ਦੱਸਿਆ। ਉਹਨਾਂ ਨੇ ਅਗਲੇ ਦਿਨ ਹੋਣ ਵਾਲੇ ਫੁਟਬਾਲ ਟੂਰਨਾਮੈਂਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਟੂਰਨਾਮੈਂਟ ਵਿਚ ਪਹੁੰਚਣ ਲਈ ਸੱਦਾ ਦਿੱਤਾ। ਸੂਬਾ ਅਮਰੇਸ਼ਵਰ ਸਿੰਘ ਨੇ ਸਾਧ ਸੰਗਤ ਵਲੋਂ ਜਥੇ ਨੂੰ ਸਨਮਾਨਿਤ ਕੀਤਾ।

## ਬੀਬੀ ਗਿਆਨ ਕੌਰ ਨਮਿਤ ਸਮਾਗਮ

ਨਾਮਧਾਰੀ ਸੈਂਟਰ ਸਾਊਥਾਲ ਵਿਖੇ ੨੪ ਜੁਲਾਈ ੨੦੧੧ ਦਾ ਪ੍ਰੋਗਰਾਮ ਬੀਬੀ ਗਿਆਨ ਕੌਰ ਪਤਨੀ ਸਵ: ਸੰਤ ਸਰਵਣ ਸਿੰਘ ਚਾਨਾ ਦੀ ਯਾਦ ਵਿਚ ਸੀ। ਉਹ ਪਿਛਲੇ ਸਾਲ ਇਹਨਾਂ ਦਿਨਾਂ ਵਿਚ ਚੜ੍ਹਾਈ ਕਰ ਗਏ ਸਨ। ਪ੍ਰੋਗਰਾਮ ਦਾ ਆਰੰਭ ਇਕ ਘੰਟਾ ਨਾਮ ਸਿਮਰਨ ਨਾਲ ਹੋਇਆ। ਗੁਰਬਾਣੀ ਕੀਰਤਨ ਦਾ ਆਰੰਭ ਬੀਬੀ ਜੀ ਦੇ ਪੋਤਰਿਆਂ ਸੇਵਕ ਸਿੰਘ ਤੇ ਗੁਰਪ੍ਰਤਾਪ ਸਿੰਘ (ਪੁੱਤਰ ਸੰਤ ਹਰਮਿੰਦਰ ਸਿੰਘ ਚਾਨਾ) ਦੇ ਗਾਇਨ ਕੀਤੇ ਸ਼ਬਦ 'ਸਤਿਗੁਰ ਗੁਨੀ ਨਿਧਾਨ ਹੈ' ਨਾਲ ਹੋਇਆ। ਉਹਨਾਂ ਰਾਗ ਪਟਦੀਪ ਤਿੰਨ ਤਾਲ ਵਿਚ ਸ਼ਬਦ ਗਾਇਨ ਕੀਤਾ। ਉਸ ਸਮੇਂ ਉਨ੍ਹਾਂ ਦੇ ਜਥੇ ਦੀ ਅਗਵਾਈ ਉਸਤਾਦ ਸੁਰਜੀਤ ਸਿੰਘ ਕਰ ਰਹੇ ਸਨ।

ਜਥੇਦਾਰ ਗੁਰਲਾਲ ਸਿੰਘ ਨੇ ਹੱਲੇ ਦਾ ਦਿਵਾਨ ਲਾਉਂਦਿਆਂ ਸਤਿਗੁਰੂ ਦੀ ਕਿਰਪਾ ਬਾਰੇ ਵਿਆਖਿਆ ਕੀਤੀ। ਉਹਨਾਂ ਭਾਈ ਮਰਦਾਨੇ ਨੂੰ ਕੌਡੇ ਰਾਖਸ਼ ਤੋਂ ਬਚਾਉਣ ਦੀ ਸਾਖੀ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤੀ ਅਤੇ ਗੁਰੂ ਤੋਂ ਮਿਲਣ ਵਾਲੇ ਨਾਮ ਦੀ ਮਹਿਮਾ ਕੀਤੀ। ਜਥੇਦਾਰ ਜੀ ਤੋਂ ਬਾਅਦ ਪ੍ਰੋ. ਤਾਰਾ ਸਿੰਘ ਅਨਜਾਣ ਨੇ ਮਾਤਾ ਦੇ ਗੁਣਾਂ ਦਾ ਵਖਿਆਨ ਕਰਦਿਆਂ ਕਿਹਾ ਕਿ ਉਹ ਬੱਚਿਆਂ ਨੂੰ ਸਤ ਸੰਗਤ ਨਾਲ ਜੋੜਦੀ ਹੈ। ਬੀਬੀ ਗਿਆਨ ਕੌਰ ਦੇ ਪੁੱਤਰ ਪੋਤਰੇ ਗੁਰੂ ਘਰ ਪ੍ਰਤੀ ਸ਼ਰਧਾ ਸਤਿਕਾਰ ਰੱਖਦੇ ਹਨ। ਬੀਬੀ ਹਰਭਜਨ ਕੌਰ ਚਾਨਾ ਨੇ ਬੀਬੀ ਗਿਆਨ ਕੌਰ ਨਾਲ ਨੈਰੋਬੀ ਤੋਂ ਇੰਗਲੈਂਡ ਤੱਕ ਦੀਆਂ ਯਾਦਾ ਸਾਂਝੀਆਂ ਕੀਤੀਆਂ ਤੇ ਦੱਸਿਆ ਕਿਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਸਮੇਂ ਉਹਾਂ ਨੂੰ ਚਾਅ ਚੜ੍ਹ ਜਾਂਦਾ ਸੀ ਤੇ ਉਹ ਸੇਵਾ ਦੀ ਮੂਰਤ ਹੀ ਨਜ਼ਰ ਆਉਂਦੇ ਸਨ।

## ਇਕ ਟਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ 'ਤੇ ਪਾਬੰਦੀ

ਮਲੇਸ਼ੀਆ ਵਿਚ ਇਕ ਟਨ ਭਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਨ ਦੇ ਮਾਮਲੇ ਵਿਚ ਭਾਵੇਂ ਪਿਛਲੇ ਦਿਨੀਂ ਇਕ ਪ੍ਰੈਸ ਕਾਨਫਰੰਸ ਦੌਰਾਨ ਜਿਥੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਵਲੋਂ ਸੰਬੰਧਤ ਲੋਕਾਂ ਨੂੰ ਪ੍ਰਕਾਸ਼ ਕਰਨ 'ਤੇ ਵੇਚੇ ਗਏ ਪੱਤਰੇ ਵਾਪਸ ਲੈਣ ਅਤੇ ਸ੍ਰੀ ਅਕਾਲ ਤਖਤ ਸਾਹਿਬ ਪਹੁੰਚ ਕੇ ਸਪੱਸ਼ਟੀਕਰਨ ਦੇਣ ਦਾ ਹੁਕਮ ਦਿੱਤਾ ਗਿਆ ਹੈ ਪਰ ਇਸਦੇ ਬਾਵਜੂਦ ਇਹ ਸੁਣਨ ਵਿਚ ਮਿਲਿਆ ਹੈ ਕਿ ੧ ਸਤੰਬਰ ਨੂੰ ਇਕ ਟਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦਾ ਮਲੇਸ਼ੀਆ ਵਿਚ ਪ੍ਰਕਾਸ਼ ਹੋਣ ਜਾ ਰਿਹਾ ਹੈ। ਸੰਬੰਧਤ ਧਿਰ ਦੇ ਇਕ ਬੁਲਾਰੇ ਵਲੋਂ ਕਿਹਾ ਗਿਆ ਹੈ ਕਿ ਉਨ੍ਹਾਂ ਨੂੰ ਇਕ ਟਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ 'ਤੇ ਰੋਕ ਸਬੰਧੀ ਕੋਈ ਪੱਤਰ ਨਹੀਂ ਮਿਲਿਆ ਤੇ ਉਹ ਸਤਿਕਾਰ ਤੇ ਮਾਣ ਮਰਿਆਦਾ ਅਨੁਸਾਰ ੧ ਸਤੰਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਬਿ ਜੀ ਦੇ ਗੁਰਤਾ ਗੱਦੀ ਦੇ ਦਿਵਸ 'ਤੇ ਸਰੂਪ ਨੂੰ ਪ੍ਰਕਾਸ਼ ਕਰਨ ਜਾ ਰਹੇ ਹਨ ਜਦੋਂ ਕਿ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਉਨ੍ਹਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਉਹ ਦੱਸਣ ਕਿ ਇਕ ਟਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਕੀ ਲੋੜ ਸੀ ਤੇ ਇਸ ਦੇ ਪ੍ਰਕਾਸ਼ ਸਮੇਂ ਕੀ ਗੁਰਮਰਿਆਦਾ ਬਹਾਲ ਰਹੇਗੀ। ਇਸ ਸਬੰਧ ਵਿਚ ਉਨ੍ਹਾਂ ਵਲੋਂ ਗਿਨੀਜ਼ ਬੁੱਕ ਵਿਚ ਰਿਕਾਰਡ ਦਰਜ

ਕਰਵਾਉਣ ਦੀ ਗੱਲ ਕਹੀ ਗਈ ਸੀ ਜਿਸ ਨੂੰ ਅਕਾਲ ਤਖਤ ਸਾਹਿਬ ਵਲੋਂ ਇਹ ਕਹਿ ਕੇ ਸਿਰੇ ਤੋਂ ਹੀ ਨਕਾਰ ਦਿੱਤਾ ਗਿਆ ਸੀ ਕਿ ਗਿਨੀਜ਼ ਬੁੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਡਾ ਨਹੀਂ ਹੈ। ਜ਼ਿਕਰਯੋਗ ਹੈ ਕਿ ਇਸ ਤੋਂ ਪਹਿਲਾਂ ਮਲੇਸ਼ੀਆ ਦੇ ਹੀ ਇਕ ਸਿੱਖ ਵਲੋਂ ੮੦ ਕਿਲੋ ਵਜ਼ਨ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕੀਤਾ ਗਿਆ ਸੀ ਜਿਸ ਦਾ ਇਕ ਅੰਗ ਥੱਲਣ ਸਮੇਂ ਦੋ ਵਿਅਕਤੀਆਂ ਦੀ ਲੋੜ ਪੈਂਦੀ ਹੈ ਤੇ ਉਸ ਨੂੰ ਇਕ ਸਥਾਨ ਤੋਂ ਦੂਜੇ ਸਥਾਨ 'ਤੇ ਲੈ ਕੇ ਜਾਣ ਲਈ ਪਾਲਕੀ ਸਾਹਿਬ ਦੀ ਵਰਤੋਂ ਕੀਤੀ ਜਾਂਦੀ ਹੈ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਨੇ ਦੱਸਿਆ ਹੈ ਕਿ ਮਲੇਸ਼ੀਆ ਦੇ ਸੰਬੰਧਤ ਵਿਅਕਤੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ 'ਤੇ ਰੋਕ ਲਾਈ ਗਈ ਹੈ। ਉਨ੍ਹਾਂ ਨੂੰ ਇਹ ਵੀ ਕਿਹਾ ਗਿਆ ਹੈ ਕਿ ਜਿਹੜੇ-ਜਿਹੜੇ ਲੋਕਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੨ ਤੋਂ ੧੪ ਡਾਲਰ ਪ੍ਰਤੀ ਅੰਗ ਵੇਚੇ ਹਨ, ਉਨਾਂ ਸਰੂਪਾਂ ਨੂੰ ਵਾਪਸ ਲਿਆਂਦਾ ਜਾਵੇ। ਉਨ੍ਹਾਂ ਕਿਹਾ ਕਿ ਇਹ ਫੈਸਲਾ ੫ ਸਿੰਘ ਸਾਹਿਬਾਨ ਦੀ ਹੋਈ ਇਕ ਮੀਟਿੰਗ ਵਿਚ ਲਿਆ ਗਿਆ ਸੀ। ਉਨ੍ਹਾਂ ਕਿਹਾ ਕਿ ਇਸ ਸਬੰਧੀ ਉਨ੍ਹਾਂ ਨੂੰ ਹੁਣ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਇਕ ਚਿੱਠੀ ਵੀ ਜਾਰੀ ਕਰ ਦਿੱਤੀ ਜਾਵੇਗੀ ਕਿ ਉਹ ਪੰਜ ਸਿੰਘ ਸਾਹਿਬਾਨ ਦੀ ਹੋਣ ਵਾਲੀ ਅਗਲੀ ਮੀਟਿੰਗ ਵਿਚ ਪੇਸ਼ ਹੋਣ। ਉਨ੍ਹਾਂ ਨੂੰ ਬੁਲਾਉਣ ਦਾ ਫੈਸਲਾ ਵੀ ਪਿਛਲੀ ਹੀ ਮੀਟਿੰਗ ਵਿਚ ਲਿਆ ਗਿਆ ਸੀ। ਉਨ੍ਹਾਂ ਕਿਹਾ ਕਿ ਜੇਕਰ ਕਥਿਤ ਦੋਸ਼ੀਆਂ ਵਲੋਂ ਸ੍ਰੀ ਅਕਾਲ ਤਖਤ ਸਾਹਿਬ ਦੇ ਹੁਕਮਾਂ ਦੀ ਉਲੰਘਣਾ ਕਰਕੇ ਉਨ੍ਹਾਂ ਵਲੋਂ ੧ ਸਤੰਬਰ ਨੂੰ ਇਕ ਟਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਤਾਂ ਉਨ੍ਹਾਂ ਵਿਰੁੱਧ ਗੁਰਮਤਿ ਮਰਿਆਦਾ ਅਨੁਸਾਰ ਕਾਰਵਾਈ ਹੋਵੇਗੀ।

*(ਜੱਗ ਬਾਣੀ, ੨੯ ਅਗਸਤ ੨੦੧੧)*

## ੧੩ ਹਜ਼ਾਰ ਤੋਂ ਵੱਧ ਬੱਚੀਆਂ ਜੰਮਣ ਤੋਂ ਪਹਿਲਾਂ ਹੀ ਗਾਇਬ

### ਗੁਰਦਾਸਪੁਰ ਜ਼ਿਲ੍ਹੇ 'ਚ ਲਿੰਗ ਅਨੁਪਾਤ ਸਭ ਤੋਂ ਵੱਧ

ਪੰਜਾਬ ਵਿਚ ਇਸ ਵਰ੍ਹੇ ਦੇ ਪਹਿਲੇ ਪੰਜ ਮਹੀਨਿਆਂ ਦੌਰਾਨ ਗਰਭਵਤੀ ਔਰਤਾਂ ਦੀਆਂ ਕੁੱਖਾਂ 'ਚੋਂ ੧੩ ਹਜ਼ਾਰ ਤੋਂ ਵੱਧ ਬਾਲੜੀਆਂ ਗਾਇਬ ਹੋਈਆਂ ਹਨ। ਜਨਵਰੀ ਤੋਂ ਮਈ ਤਕ ਸੂਬੇ ਵਿਚ ਲੜਕਿਆਂ ਦੇ ਮੁਕਾਬਲੇ ੧੩੧੩੧ ਲੜਕੀਆਂ ਘੱਟ ਪੈਦਾ ਹੋਈਆਂ ਹਨ। ਇਹ ਅੰਕੜੇ ਸਿਹਤ ਵਿਭਾਗ ਤੋਂ ਸੂਚਨਾ ਦੇ ਅਧਿਕਾਰ ਤਹਿਤ ਪ੍ਰਾਪਤ ਕੀਤੇ ਗਏ ਹਨ। ਸੂਚਨਾ ਦੇ ਅਧਿਕਾਰ ਤਹਿਤ ਸਾਲ ਦੇ ਪਹਿਲੇ ਅੱਧ ਤਕ ਇਹ ਗਿਣਤੀ ਪੁੱਛੀ ਗਈ ਸੀ ਪਰ ਵਿਭਾਗ ਕੋਲ ਕੇਵਲ ਪੰਜ ਮਹੀਨਿਆਂ ਦੇ ਅੰਕੜੇ ਹੀ ਉਪਲਬਧ ਹਨ।

ਸਿਹਤ ਵਿਭਾਗ ਇਨ੍ਹਾਂ ਬੱਚੀਆਂ ਦੇ ਮਾਂ ਦੀ ਕੁੱਖ ਵਿਚੋਂ ਲਾਪਤਾ ਹੋਣ ਦੀ ਅਸਲੀਅਤ ਨੂੰ ਤਾਂ ਮੰਨਦਾ ਹੈ ਪਰ ਇਹ ਮੰਨਣ ਨੂੰ ਤਿਆਰ ਨਹੀਂ ਕਿ ਇਨ੍ਹਾਂ ਦੇ ਲਾਪਤਾ ਹੋਣ ਪਿੱਛੇ ਕੋਈ ਗ਼ੈਰ ਕੁਦਰਤੀ ਵਰਤਾਰਾ ਵਾਪਰਿਆਂ ਹੋਵੇਗਾ। ਸਿਹਤ ਵਿਭਾਗ ਵਲੋਂ ਦਿੱਤੇ ਗਏ ਜਵਾਬ 'ਚ ਇਸ ਗਲ 'ਤੇ ਜ਼ੋਰ ਦਿੱਤਾ ਗਿਆ ਹੈ ਕਿ ਕੁਦਰਤੀ ਤੌਰ 'ਤੇ ਵੀ ਰਾਜ ਵਿਚ ਲੜਕਿਆਂ ਦੇ ਮੁਕਬਲੇ ਲੜਕੀਆਂ ਘੱਟ ਪੈਦਾ ਹੋ ਰਹੀਆਂ ਹਨ। ਵਿਭਾਗ ਨੇ ਦਾਅਵਾ ਕੀਤਾ ਕਿ ਇਕ ਹਜ਼ਾਰ ਲੜਕਿਆਂ ਪਿੱਛੇ ੯੫੨ ਲੜਕੀਆਂ ਪੈਦਾ ਹੁੰਦੀਆਂ ਹਨ। ਜੇ ਵਿਭਾਗ ਦੀ ਇਹ ਦਲੀਲ ਮੰਨ ਵੀ ਲਈ ਜਾਵੇ ਤਾਂ ਵੀ ਲਿੰਗ ਅਨੁਪਾਤ ਵਿਚ ਕਾਫੀ ਅੰਤਰ ਹੈ।

ਵਿਭਾਗ ਦਾ ਕਹਿਣਾ ਹੈ ਕਿ ਸਿਹਤ ਵਿਭਾਗ ਵਲੋਂ ਨਗਰ ਨਿਗਮਾਂ ਅਤੇ ਸਿਵਲ ਸਰਜਨਾਂ ਤੋਂ ਸਾਲ ਦੇ ਪਹਿਲੇ ਪੰਜ ਮਹੀਨਿਆਂ ਦੌਰਾਨ ਗਰਭਵਤੀ ਔਰਤਾਂ ਦੀ ਕੀਤੀ ਗਈ ਰਜਿਸਟ੍ਰੇਸ਼ਨ ਮੰਗਵਾਈ ਗਈ ਸੀ ਅਤੇ ਉਸ ਤੋਂ ਪਿਛੋਂ ਇਨ੍ਹਾਂ ਦਫਤਰਾਂ ਤੋਂ ਇਸ ਦੌਰਾਨ ਪੈਦਾ ਹੋਣ ਵਾਲੇ ਬੱਚਿਆਂ ਦੀ ਗਿਣਤੀ ਮੰਗਵਾਈ ਗਈ ਸੀ। ਇਨ੍ਹਾਂ ਦੋਹਾਂ ਰਿਪੋਰਟਾਂ ਤੋਂ ਜੋ ਅੰਕੜੇ ਸਾਹਮਣੇ ਆਏ ਹਨ ਉਸ ਤੋਂ ਇਹ ਚਿੰਤਾਜਨਕ ਤੱਥ ਸਾਹਮਣੇ ਆਏ ਹਨ ਕਿ ਹਾਲੇ ਵੀ ਪੰਜਾਬ ਵਿਚ ਬਾਲੜੀਆਂ ਨੂੰ ਪੈਦਾ ਹੋਣ ਤੋਂ ਪਹਿਲਾਂ ਕਤਲ ਕਰਨ ਦੀ ਬਿਰਤੀ ਘੱਟ ਨਹੀਂ ਹੈ।

ਪ੍ਰਾਪਤ ਜਾਣਕਾਰੀ ਮੁਤਾਬਕ ਜਨਵਰੀ ਤੋਂ ਮਈ ਤੱਕ ਪੰਜਾਬ ਵਿਚ ਇਕ ਲੱਖ ੬੯ ਹਜ਼ਾਰ ੩੫੫ ਬੱਚੇ ਪੈਦਾ ਹੋਏ। ਇਨ੍ਹਾਂ ਵਿਚੋਂ ਲੜਕਿਆਂ ਦੀ ਗਿਣਤੀ ੯੧੨੪੩ ਹੈ ਤੇ ਲੜਕੀਆਂ ਦੀ ਗਿਣਤੀ ਕੇਵਲ ੭੮੧੧੨ ਹੈ। ਸੂਚਨਾ ਵਿਚ ਦੱਸਿਆ ਗਿਆ ਹੈ ਕਿ ਦੋਆਬੇ ਦੇ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਚ ਲਿੰਗ ਅਨੁਪਾਤ ਸਭ ਤੋਂ ਘੱਟ ਹੈ। ਇਸ ਜ਼ਿਲ੍ਹੇ ਵਿਚ ਇਕ ਹਜ਼ਾਰ ਲੜਕਿਆਂ ਪਿੱਛੇ ੬੩੯ ਲੜਕੀਆਂ ਪੈਦਾ ਹੋਈਆਂ ਹਨ। ਇਸ ਦੇ ਉਲਟ ਗੁਰਦਾਸਪੁਰ ਜ਼ਿਲ੍ਹੇ 'ਚ ਇਕ ਹਜ਼ਾਰ ਲੜਕਿਆਂ ਪਿੱਛੇ ਕੇਵਲ ੭੮੬ ਬੱਚੀਆਂ ਨੂੰ ਦੁਨੀਆ ਦੇਖਣ ਦਾ ਸੁਭਾਗ ਪ੍ਰਾਪਤ ਹੋ ਸਕਿਆ ਹੈ।

ਵਿਭਾਗ ਦਾ ਦੱਸਣਾ ਹੈ ਕਿ ਪਿਛਲੇ ਸੱਤ ਸਾਲਾਂ ਦੌਰਾਨ ਕੇਵਲ ੫੬ ਡਾਕਟਰਾਂ ਵਿਰੁੱਧ ਭਰੂਣ ਹੱਤਿਆ ਦੇ ਕੇਸ ਚੱਲ ਰਹੇ ਹਨ। ਇਨ੍ਹਾਂ 'ਚੋਂ ਵੀ ਅੱਧੇ ਦੇ ਕਰੀਬ ਕੇਸ ਸਾਲ ੨੦੦੫ ਅਤੇ ੨੦੦੬ ਵਿਚ ਦਰਜ ਹੋਏ ਸਨ। ਸਾਬਕਾ ਸਿਹਤ ਮੰਤਰੀ ਬੀਬੀ ਲਕਸ਼ਮੀ ਕਾਂਤਾ ਚਾਵਲਾ ਅਤੇ ਮੌਜੂਦਾ ਸਿਹਤ ਮੰਤਰੀ ਸੱਤਪਾਲ ਗੁਸਾਈ ਵਲੋਂ ਭਰੂਣ ਹੱਤਿਆ ਨੂੰ ਰੋਕਣ ਲਈ ਪੂਰੀ ਵਾਹ ਲਾਈ ਜਾ ਰਹੀ ਹੈ ਪਰ ਹਾਲ ਦੀ ਘੜੀ ਇਸ 'ਤੇ ਕਾਬੂ ਪਾਉਣਾ ਸਰਕਾਰ ਦੇ ਵੱਸ ਦੀ ਗੱਲ ਨਹੀਂ ਲਗਦੀ। ਇਂਝ ਲੱਗ ਰਿਹਾ ਹੈ ਕਿ ਡਾਕਟਰਾਂ ਤੇ ਸ਼ਿਕੰਜਾ ਕੱਸਣ ਨਾਲੋਂ ਲੋਕਾਂ ਦੀ ਮਾਨਸਿਕਤਾ ਨੂੰ ਬਦਲਣਾ ਜ਼ਰੂਰੀ ਹੈ।

ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਕੋਲ ਆ ਰਹੇ ਵੱਡੀ ਗਿਣਤੀ ਕੇਸ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਨੂੰਹਾਂ ਨੂੰ ਧੀਆਂ ਨੂੰ ਜੰਮਣ ਤੋਂ ਪਹਿਲਾਂ ਕਤਲ ਕਰਨ ਲਈ ਪਰਿਵਾਰ ਦੇ ਵੱਡਿਆਂ ਵੱਲੋਂ ਮਜਬੂਰ ਕੀਤਾ ਜਾਂਦਾ ਹੈ।

ਸਿਹਤ ਵਿਭਾਗ ਦੇ ਨਿਰਦੇਸ਼ਕ ਡਾਕਟਰ ਜੇ. ਪੀ. ਸਿੰਘ ਮੰਨਦੇ ਹਨ ਕਿ ਰਾਜ ਵਿਚ ਲੁਕ ਛਿਪ ਕੇ ਭਰੂਣ ਹੱਤਿਆ ਹੋ ਰਹੀ ਹੈ। ਉਨ੍ਹਾਂ ਕਿਹਾ ਕਿ ਕੁਦਰਤੀ ਤੌਰ 'ਤੇ ਵੀ ਲੜਕਿਆਂ ਦੇ ਮੁਕਾਬਲੇ ਲੜਕੀਆਂ ਦੀ ਜੰਮਣ ਦਰ ਘੱਟ ਹੈ। ਉਨ੍ਹਾਂ ਕਿਹਾ ਕਿ ਤੋਂ ਛੇ ਸਾਲ ਦੇ ਮਰਨ ਵਾਲੇ ਬੱਚਿਆਂ ਵਿਚ ਲੜਕੇ ਵੱਧ ਹੁੰਦੇ ਹਨ ਇਸ ਤਰ੍ਹਾਂ ਕੁਦਰਤ ਕਾਫੀ ਅਨੁਪਾਤ ਘੱਟ ਕਰ ਦਿੰਦੀ ਹੈ। (ਪੰਜਾਬੀ ਟ੍ਰਿਬਿਊਨ ੨੯-੮-੨੦੧੧)

## ਸਤਨਾਮ ਚਾਨਾ ਦੀ ਪੁਸਤਕ 'ਸਿੱਖ ਫਲਸਫੇ ਦਾ ਰਾਜਨੀਤਕ ਏਜੰਡਾ ਤੇ ਪੰਜਾਬ ਕਮਿਊਨ' ਜਾਰੀ

ਲੇਖਕ ਅਤੇ ਪੱਤਰਕਾਰ ਸਤਨਾਮ ਚਾਨਾ ਦੀ ਖੋਜ ਪੁਸਤਕ 'ਸਿੱਖ ਫਲਸਫ਼ੇ ਦਾ ਰਾਜਨੀਤਕ ਏਜੰਡਾ ਤੇ ਪੰਜਾਬ ਕਮਿਊਨ', ਪੰਜਾਬ ਪ੍ਰੈੱਸ ਕਲੱਬ ਜਲੰਧਰ ਵਿਖੇ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਕਰਵਾਏ ਗਏ ਸਮਾਰੋਹ ਦੌਰਾਨ ਜਾਰੀ ਕੀਤੀ ਗਈ। ਪੁਸਤਕ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸਾਬਕਾ ਉੱਪ ਕੁਲਪਤੀ ਡਾ. ਐੱਸ. ਪੀ. ਸਿੰਘ ਨੇ ਪਾਠਕਾਂ ਦੇ ਸਪੁਰਦ ਕੀਤਾ। ਇਸ ਮੌਕੇ ਪੁਸਤਕ ਦੀ ਜਾਣ-ਪਛਾਣ ਕਰਵਾਉਂਦੇ ਹੋਏ ਅਜੀਤ ਪ੍ਰਕਾਸ਼ਨ ਸਮੂਹ ਦੇ ਕਾਰਜਕਾਰੀ ਸੰਪਾਦਕ ਸਤਨਾਮ ਸਿੰਘ ਮਾਣਕ ਨੇ ਇਸ ਨੂੰ ਦੇਸ਼ ਅਤੇ ਸੂਬੇ ਦੀਆਂ ਸਥਿਤੀਆਂ ਵਿਚ ਸਿਧਾਂਤਕ ਦਿਸ਼ਾਹੀਣਤਾ ਦੇ ਪਰਿਪੇਖ 'ਚ ਪਾਏਦਾਰ ਪੁਸਤਕ ਕਰਾਰ ਦਿੱਤਾ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਇਸ ਮੌਕੇ ਪੁਸਤਕ ਨੂੰ ਬਹੁਤ ਮਿਹਨਤ ਨਾਲ ਤਿਆਰ ਇਤਿਹਾਸ ਸਬੰਧੀ ਖੋਜੀ ਪੁਸਤਕ ਕਰਾਰ ਦਿੰਦੇ ਹੋਏ ਸ੍ਰੀ ਸਤਨਾਮ ਚਾਨਾ ਨੂੰ ਇਸ ਪੁਸਤਕ ਦੇ ਵਿਸ਼ੇ ਨੂੰ ਹੋਰ ਅੱਗੇ ਵਧਾਉਣ ਲਈ ਅਗਲੀ ਪੁਸਤਕ ਲਿਖਣ ਲਈ ਪ੍ਰੇਰਿਤ ਕੀਤਾ। ਸ੍ਰੀ ਚਾਨਾ ਨੇ ਇਸ ਮੌਕੇ ਦੱਸਿਆ ਕਿ ਪੁਸਤਕ ਨੂੰ ਛੇ ਭਾਗਾਂ ਵਿਚ ਵੰਡਿਆ ਗਿਆ ਹੈ ਜਿਸ 'ਚੋਂ ਲਗਭਗ ਅੱਧੀ ਪੁਸਤਕ 'ਚ ਪ੍ਰਾਚੀਨ ਅਤੇ ਮੱਧਕਾਲੀ ਉੱਤਰ ਪੱਛਮੀ ਭਾਰਤ ਦੀ ਸਮਾਜਿਕ ਦਸ਼ਾ ਅਤੇ ਨਸਲਾਂ ਦਾ ਸੱਭਿਆਚਾਰਕ ਵਿਸ਼ਲੇਸ਼ਣ ਸ਼ਾਮਿਲ ਹੈ ਜਿਸ 'ਚ ਜਾਤ ਪ੍ਰਥਾ ਦੀਆਂ ਜੜ੍ਹਾਂ ਅਤੇ ਇਸ ਦੇ ਵਿਗਿਆਨਕ ਕਾਰਨ ਨੂੰ ਲੱਭਿਆ ਗਿਆ ਹੈ। ਸਮਾਰੋਹ ਦੀ ਪ੍ਰਧਾਨਗੀ ਦੂਰਦਰਸ਼ਨ ਜਲੰਧਰ ਦੇ ਡਿਪਟੀ ਡਾਇਰੈਕਟਰ ਜਨਰਲ ਡਾ. ਦਲਜੀਤ ਸਿੰਘ ਨੇ ਕੀਤੀ। ਇਸ ਮੌਕੇ ਪੰਜਾਬੀ ਲੇਖਕ ਸਭਾ ਜਲੰਧਰ ਰਜਿ. ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਨੇ ਸਭ ਨੂੰ ਜੀ ਆਇਆ ਆਖਿਆ। ਸਭਾ ਦੇ ਜਨਰਲ ਸਕੱਤਰ ਗੁਰਮੀਤ, ਅੱਜ ਦੀ ਆਵਾਜ਼ ਦੇ ਕਾਰਜਕਾਰੀ ਸੰਪਾਦਕ ਬਲਜੀਤ ਸਿੰਘ ਬਰਾੜ ਅਤੇ ਹੋਰ ਸਖਸ਼ੀਅਤਾਂ ਵੀ ਇਸ ਮੌਕੇ ਮੌਜੂਦ ਸਨ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ. ਲਖਵਿੰਦਰ ਜੌਹਲ ਨੇ ਬਾਖੂਬੀ ਨਿਭਾਈ। ਬੁਲਾਰਿਆਂ ਅਤੇ ਸ੍ਰੋਤਿਆਂ ਵਿਚ ਸ਼ਾਮਲ ਸਨ, ਡਾ. ਨਿਰਮਲ ਸਿੰਘ ਲਾਂਬੜਾ, ਗੁਰਬਚਨ ਸਿੰਘ, ਦਵਿੰਦਰ ਜੌਹਲ, ਊਮਿੰਦਰ ਜੌਹਲ, ਸ. ਬੇਅੰਤ ਸਿੰਘ ਸਰਹੱਦੀ, ਸੰਤ ਸੰਧੂ, ਗੋਪਾਲ ਸਿੰਘ ਬੁੱਟਰ ਸ੍ਰੀ ਐਲ. ਲੱਕੀ, ਭੁਪਿੰਦਰ ਉਸਤਾਦ, ਡਾ. ਨਰਿੰਦਰ ਸਿੰਘ ਬਵੇਜਾ, ਮੋਹਨ ਸਿੰਘ ਸਹਿਗਲ ਆਦਿ।

## ਬਲਬੀਰ ਪਰਵਾਨਾ ਦੇ ਨਾਵਲਾਂ 'ਤੇ ਚਰਚਾ

ਜਲੰਧਰ-ਬੀਤੇ ਦਿਨੀਂ ਇੱਥੇ ਦੇਸ਼ ਭਗਤ ਯਾਦਗਾਰ ਹਾਲ ਵਿਚ ਅਦਾਰਾ ਪੰਜ ਆਬ ਪ੍ਰਕਾਸ਼ ਵੱਲੋਂ ਬਲਬੀਰ ਪਰਵਾਨਾ ਦੇ ਚਾਰ ਨਾਵਲਾਂ 'ਗਹਿਰ ਚੜ੍ਹੀ ਅਸਮਾਨ', 'ਨਿੱਕੇ-ਨਿੱਕੇ ਯੁੱਧ', 'ਆਪਣੇ ਆਪਣੇ ਮੋਰਚੇ', 'ਕਥਾ ਇਸ ਯੁੱਗ ਦੀ' ਉਪਰ ਗੋਸ਼ਟੀ ਕਰਵਾਈ ਗਈ। ਇਸ ਨਾਵਲ ਲੜੀ ਉਪਰ ਤਸਕੀਨ ਨੇ ਵਿਚਾਰਧਾਰਕ ਪੱਖ ਦੀ ਨਿਸ਼ਾਨਦੇਹੀ ਕਰਦਿਆਂ ਪੇਪਰ ਪੜ੍ਹਿਆ, 'ਬਲਬੀਰ ਪਰਵਾਨਾ ਦੇ ਨਾਵਲਾਂ ਵਿਚ ਸੈਕਸ ਤੇ ਸਿਆਸਤ'। ਆਪਣੇ ਪਰਚੇ ਵਿਚ ਤਸਕੀਨ ਨੇ ਇਸ ਨਾਵਲ ਲੜੀ 'ਚੋਂ ਉਭਰਦੀ ਸਮਾਜਕ, ਆਰਥਕ ਤਬਦੀਲੀ ਨੂੰ ਬਦਲਦੇ ਸਮਾਜਿਕ ਰਿਸ਼ਤਿਆਂ, ਮਾਨਸਿਕਤਾ ਤੇ ਸਿਆਸਤ ਦੇ ਪ੍ਰਸੰਗ ਵਿਚ ਵਿਚਾਰਿਆ। ਤਸਕੀਨ ਦਾ ਇਹ ਵੀ ਮਤ ਸੀ ਕਿ ਇਸ ਨਾਵਲ-ਲੜੀ ਵਿਚ ਪਾਤਰ ਖੁਦਮੁਖਤਿਆਰ ਨਾ ਹੋ ਕੇ ਲੇਖਕ ਦੀ ਪਸੰਦ, ਨਾ ਪਸੰਦ ਦਾ ਸ਼ਿਕਾਰ ਹੋ ਗਏ ਹਨ।

ਡਾ. ਸੇਵਾ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਇਸ ਗੋਸ਼ਟੀ 'ਚ ਵਿਚਾਰ ਚਰਚਾ ਦਾ ਅਰੰਭ ਕਰਦਿਆਂ ਡਾ. ਰਜਨੀਸ਼ ਬਹਾਦਰ ਸਿੰਘ ਨੇ ਕਿਹਾ ਕਿ ਬੀਤੇ ਦਹਾਕੇ ਦੌਰਾਨ ਪੰਜਾਬੀ ਨਾਵਲ 'ਚ ਉਭਰੇ ਨਵੇਂ ਰੁਝਾਨਾਂ 'ਚ ਪਰਵਾਨਾ ਦੇ ਇਹਨਾਂ ਨਾਵਲਾਂ ਦਾ ਵਿਸ਼ੇਸ਼ ਸਥਾਨ ਹੈ। ਇਨ੍ਹਾਂ 'ਚੋਂ ਸਮਾਜਕ, ਅਰਥਕ ਢਾਂਚਾ ਉਭਰਦਾ ਦਿਖਾਈ ਦਿੰਦਾ ਹੈ। ਇਨ੍ਹਾਂ ਨਾਵਲਾਂ ਨੇ ਕਮਿਊਨਿਸਟ ਲਹਿਰ ਨੂੰ ਉਸ ਦੀਆਂ ਆਪਸੀ ਗੁਟਬੰਦੀਆਂ ਦੀ ਬਜਾਏ ਸਮਾਜਕ ਆਰਥਕ ਪ੍ਰਸੰਗ 'ਚੋਂ ਅਪ੍ਰਸੰਗਕ ਹੁੰਦੇ ਜਾਣ ਦੀ ਨਿਸ਼ਾਨਦੇਹੀ ਕਰਨ ਦਾ ਯਤਨ ਵੀ ਕੀਤਾ ਹੈ। ਬਹਿਸ ਨੂੰ ਅੱਗੇ ਤੋਰਦਿਆਂ ਸ੍ਰੀ ਹਰਵਿੰਦਰ ਭੰਡਾਲ ਨੇ ਕਿਹਾ ਕਿ ਨਾਵਲ ਆਪਣੇ ਯੁੱਗ ਦਾ ਇਤਹਾਸ ਵੀ ਹੁੰਦਾ ਹੈ ਤੇ ਇਨ੍ਹਾਂ ਨਾਵਲਾਂ ਵਿਚ ਲੇਖਕ ਮੁੱਖ ਪਾਤਰ ਗਿੰਦਰ ਰਾਹੀਂ ਸਮਕਾਲੀ ਸਮਾਜ ਦੀ ਇਤਿਹਾਸਕਾਰੀ ਕਰ ਰਿਹਾ ਹੈ। ਨਾਵਲ ਵਿਚ ਪੱਤਰਕਾਰਤਾ ਦੇ ਮਿਸ਼ਨ ਤੋਂ ਸੱਤਾ ਦਾ ਸੰਦ ਬਣਨ ਦੇ ਸੰਕੇਤ ਵੀ ਉਭਰਦੇ ਹਨ। ਸ੍ਰੀ ਦੇਸ ਰਾਜ ਕਾਲੀ ਨੇ ਕਿਹਾ ਕਿ ਨਾਵਲਾਂ ਦੇ ਪਾਤਰਾਂ 'ਚ ਸੁਭਾਵਿਕਤਾ ਨਹੀਂ ਹੈ। ਇਸ ਦੇ ਨਾਲ ਹੀ ਲੇਖਕ ਨਾਰੀ ਪਾਤਰਾਂ ਨੂੰ ਚਿਤਰਦਿਆਂ ਅਸ਼ਲੀਲਤਾ ਦੀ ਹੱਦ ਛੂਹ ਲੈਂਦਾ

ਹੈ। ਪ੍ਰੋ. ਜਗਵਿੰਦਰ ਜੋਧਾ ਨੇ ਆਜ਼ਾਦੀ ਤੋਂ ਬਾਅਦ ਦੇਸ਼ ਅੰਦਰ ਹੋਏ ਵਿਕਾਸ ਤੇ ਇਸ ਆਰਥਕ ਵਿਕਾਸ ਨਾਲ ਪੈਦਾ ਹੋਏ ਵਿਗਾੜਾਂ 'ਚੋਂ ਗਿੰਦਰ ਦੇ ਜੜ੍ਹਾਂ ਵੱਲ ਪਰਤਣ ਨੂੰ ਕਿੰਤੂ ਹੇਠ ਲਿਆਂਦਾ। ਕਾਮਰੇਡ ਸ਼ਿਵ ਨੇ ਕਿਹਾ ਕਿ ਨਾਵਲ ਲਤ਼ੀ ਮਾਨਸਿਕ ਵਿਕਰਿਤੀਆਂ ਨੂੰ ਵਧੇਰੇ ਉਭਾਰਦੀ ਹੈ, ਲੋਕ ਮੁਕਤੀ ਦੇ ਸੰਘਰਸ਼ਾਂ ਦਾ ਇਸ ਵਿਚੋਂ ਪ੍ਰਤੀਬਿੰਬ ਨਹੀਂ ਉਭਰਦਾ। ਪਰਮਜੀਤ ਨੇ ਵੀ ਚਰਚਾ ਵਿਚ ਹਿੱਸ ਲਿਆ। ਬਹਿਸ ਨੂੰ ਸਮੇਟਦਿਆਂ ਡਾ. ਸੇਵਾ ਸਿੰਘ ਨੇ ਕਿਹਾ ਕਿ ਨਾਵਲਾਂ ਵਿਚ ਅਜੋਕੇ ਆਰਥਿਕ ਵਿਕਾਸ ਮਾਡਲ ਅਤੇ ਰਾਜਨੀਤਕ ਦ੍ਰਿਸ਼ ਬਾਰੇ ਮਹੱਤਵਪੂਰਨ ਸੁਆਲ ਉਠਾਏ ਗਏ ਹਨ। ਖਪਤਵਾਦ ਕਿਵੇਂ ਜ਼ਿੰਦਗੀ 'ਤੇ ਹਾਵੀ ਹੁੰਦਾ ਜਾ ਰਿਹਾ ਹੈ ਤੇ ਵਿੱਤੀ ਪੂੰਜੀ ਭੇਖੜਾ ਪੈਦਾ ਕਰ ਰਹੀ ਹੈ, ਇਸਦੇ ਸੰਕੇਤ ਵੀ ਨਾਵਲ 'ਚੋਂ ਉਭਰਦੇ ਹਨ। ਉਨ੍ਹਾਂ ਨੇ ਤਸਵੀਨ ਦੇ ਪਰਚੇ ਨੂੰ ਬੜਾ ਸਾਰਥਕ ਕਿਹਾ, ਜਿਹੜਾ ਨਾਵਲਾਂ ਦੇ ਪਿਛੋਕੜ ਦੇ ਸਮਾਜਕ, ਆਰਥਕ, ਮਾਨਸਿਕ ਗੁੰਝਲਾਂ ਦੇ ਸਿਧਾਂਤਕ ਆਧਾਰ ਤਲਾਸ਼ਦਾ ਹੈ। ਗੋਸ਼ਟੀ ਵਿਚ ਮਦਨ ਵੀਰਾ, ਦੀਪ ਨਿਰਮੋਹੀ, ਗਿਆਨ ਸੈਦਪੁਰੀ, ਪ੍ਰੋ. ਵੀਨਾ ਅਰੋੜਾ, ਅਵਤਾਰ ਓਠੀ, ਸੁਖਦੇਵ ਢਿੱਲੋਂ, ਭਗਵੰਤ ਰਸੂਲਪੁਰੀ, ਜਸ ਮੰਡ, ਸੁਕੀਰਤ, ਪ੍ਰੋ. ਮੋਹਨ ਸਪਰਾ, ਮਨਦੀਪ ਸਨੇਹੀ, ਵਿਜੇ ਬੰਬੇਲੀ, ਡਾ. ਸ਼ੈਲੇਸ਼, ਕੁਲਵਿੰਦਰ ਆਦਿ ਵੀ ਹਾਜ਼ਰ ਸਨ। ਮੰਚ ਸੰਚਾਲਨਾ ਗੁਰਮੀਤ ਨੇ ਕੀਤੀ।

*-ਕੇਸਰ ਸਿੰਘ*

## ਮਾਸਿਕ ਮਿਲਣੀ

ਪੰਜਾਬੀ ਸਾਹਿਤ ਸਭਾ ਫਰੀਦਕੋਟ (ਰਜਿ.) ਦੀ ਮਾਸਿਕ ਇਕੱਤਰਤਾ ਸ. ਜੰਗਪਾਲ ਸਿੰਘ ਦੀ ਪ੍ਰਧਾਨਗੀ ਹੇਠ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਫਰੀਦਕੋਟ ਵਿਖੇ ਹੋਈ। ਰਚਨਾਵਾਂ ਦੇ ਦੌਰ ਵਿਚ ਨਵਰਾਹੀ ਘੁਗਿਆਣਵੀ, ਜੰਗਪਾਲ ਸਿੰਘ, ਸ਼ਾਮ ਸੁੰਦਰ ਕਾਲੜਾ, ਪਾਲ ਸਿੰਘ ਪਾਲ, ਬਨਾਰਸੀ ਦਾਸ ਸ਼ਾਸਤਰੀ, ਗੁਰਚਰਨ ਸਿੰਘ ਗਿੱਲ, ਜੈਪਾਲ ਸਿੰਘ ਬਰਾੜ, ਗੁਰਪਰਸ਼ਨ ਸਿੰਘ ਪਰਸ਼ਨ, ਜੋਰਾ ਸਿੰਘ ਸੰਧੂ, ਮਨਮੋਹਨ ਸਿੰਘ ਮੋਹਨ, ਗੁਰਦਿੱਤ ਸਿੰਘ ਸੰਧੂ, ਬਲਵਿੰਦਰ ਫਿੱਡੇ, ਬਿੱਕਰ ਸਿੰਘ ਅਜ਼ਾਦ, ਬਲਬੀਰ ਸਿੰਘ ਧੀਰ, ਸੁਹੇਲ ਅੰਮ੍ਰਿਤਸਰੀ, ਰਾਜ ਸਿੰਘ ਭਾਣਾ, ਜੀ. ਐਸ. ਪਾਲੀਵਾਲ, ਦਿਆਲ ਸਿੰਘ ਸਾਕੀ, ਧਰਮ ਪ੍ਰਵਾਨਾ ਅਤੇ ਬਲਦੇਵ ਕੁਮਾਰ ਮੋਗਾ ਨੇ ਆਪਣੀਆਂ ਰਚਨਾਵਾਂ ਸੁਣਾਈਆਂ। ਰਚਨਾਵਾਂ ਤੇ ਭਖਵੀ ਬਹਿਸ ਹੋਈ ਅਤੇ ਉਸਾਰੂ ਸੁਝਾਅ ਵੀ ਸਾਹਮਣੇ ਆਏ। ਸਭਾ ਵਿਚ ਸਰਬਸੰਮਤੀ ਨਾਲ ਮਤਾ ਪਾਸ ਹੋਇਆ ਕਿ ਸ. ਜੰਗਪਾਲ ਸਿੰਘ ਨੂੰ ਕੇਂਦਰੀ ਲਿਖਾਰੀ ਸਭਾ ਦਾ ਕਾਰਜਕਾਰਨੀ ਮੈਂਬਰ ਨਿਯੁਕਤ ਕੀਤਾ ਜਾਵੇ। ਸਭਾ ਦੇ ਵਿੱਤ ਸਕੱਤਰ ਸੀ ਬਨਾਰਸੀ ਦਾਸ ਸ਼ਾਸਤਰੀ ਨੇ ਪਿਛਲੇ ਸਾਲਾਨਾ ਫੰਕਸ਼ਨ ਦਾ ਸਭਾ ਸਾਹਮਣੇ ਹਿਸਾਬ-ਕਿਤਾਬ ਰੱਖਿਆ। ਅਖੀਰ ਵਿਚ ਸਭਾ ਦੀ ਪ੍ਰਧਾਨਗੀ ਕਰਦੇ ਜੰਗਪਾਲ ਸਿੰਘ ਨੇ ਆਏ ਸਾਹਿਤਕਾਰਾਂ ਅਤੇ ਸਾਹਿਤ-ਪ੍ਰੇਮੀਆਂ ਦਾ ਧੰਨਵਾਦ ਕੀਤਾ।

*—ਪਾਲ ਸਿੰਘ ਪਾਲ*
*ਮੁੱਖ-ਸਕੱਤਰ*
*ਪੰਜਾਬੀ ਸਾਹਿਤ ਸਭਾ ਫਰੀਦਕੋਟ*

।। श्री सतिगुरु रामसिंहजी सहाय।।

## ''श्री त्रिबेणी समागम''

श्री. सतिगुरु जी की कृपा से श्री रामहरी सचखंड मंदिर, नामधारी फार्मस झाल्टा औरंगाबाद पर ''श्री त्रिबेणी समागम'' का आयोजन किया गया जिसमें जत्थेदार इकबालसिंहजी अपने जत्थे श्री भैणी साहिब से औरंगाबाद 11-07-2011 को पहुंचे। 21-07-2011 को सुबेरे 4.00 बजे आसा दी वार के कीर्तन के साथ श्री सतिगुरु प्रतापसिंह जी महाराज की याद में आज मेले का शुभरंभ हुआ। शाम को 6 से 7 बजे तक नाम सिमरण हुआ व रात 7 से 9 बजे तक दीवान लगाया गया व उपरंत लंगर का कार्यक्रम हुआ।

22-07-2011 को जन्मष्टमी भगवान श्री कृष्ण महाराज का अवतार पुरब भी उसी प्रकार आसा दी वार के कीर्तन के साथ सुबेरे 4 बजे शुरु हुआ दुपहर 12.00 से 2.00 बजे तक भार्डी गांव जो यहां से 100 किलोमीटर दूर है वहाँ गाँव में दीवान लगाया गया व लंगर का वितरण हुआ व शाम को फिर श्री रामहरी सचखंड मंदिर में 6 से 7 बजे तक नाम सिमरण हुआ व रात 7 से 7.30 तक दीवान लगा व उपरंत आधा घंटा पंडित नाथराव जी नेरलकर का शब्द गायन हुआ उपरंत लंगर का वितरण हुआ।

23-07-2011 को संत शिरोमणी श्री ज्ञानेश्वर महाराज का जन्मउत्सव भी सुबेरे 4 बजे आसा दी वार के कीर्तन के साथ शुरु हुआ शाम को नाम सिमरण एक घंटा हुआ उपरंत सभी जत्थों ने मिलकर 2 घंटे दीवान लगाया उपरंत लंगर का वितरण हुआ। 11-09-2011 को श्री गणेश उत्सव की समाप्ती पर भी दुपहर 12 से 1 बजे तक श्री निवृत्ती महाराज घोडके व श्री कांटे गुरुजीने मिलकर भजन कीर्तन किया उपरंत लंगर का वितरण हुआ।

सुभाषराव जवकर
(सचिव)
श्री रामहरी सचखंड मंदिर, झाल्टा, औरंगाबाद

# ਇਕ ਚਿੱਠੀ : ਨਿੱਜੀ ਵੀ ਤੇ ਸਰਬਸਾਂਝੀ ਵੀ

ਸਤੰਬਰ ਦਾ 'ਵਰਿਆਮ' ਆਇਆ। ਹੋਰ ਪਾਠਕਾਂ ਨੂੰ ਇਸਦੇ ਪੰਨੇ ਪੜ੍ਹ-ਵਾਚ ਕੇ ਸੰਤੋਖ ਆਉਂਦਾ ਹੋਵੇਗਾ, ਪਰ ਦਾਸ ਨੂੰ ਦਰਸ਼ਨ ਕਰ ਕੇ ਹੀ ਆਨੰਦ ਆ ਜਾਂਦਾ ਹੈ। ਕਾਰਨ? ਇਸਦਾ ਪੁੱਜਣਾ ਇਸ ਗੱਲ ਦਾ ਪ੍ਰਮਾਣ ਹੁੰਦਾ ਹੈ ਕਿ ਦਾਸ ਦਾ ਨਾਂ ਅਜੇ ਤੁਹਾਡੀ ਮਿੱਤਰ ਸੂਚੀ ਵਿਚ ਸ਼ਾਮਲ ਹੈ। ਅਸਾਂ ਦੇ ਜੀਵਨ ਦਾ ਆਸਰਾ ਤਾਂ ਸੱਜਨ-ਮਿੱਤਰ ਹੀ ਰਹੇ ਹਨ। ਜੇ ਮਿੱਤਰ ਤੁਸਾਂ ਜਿਹਾ ਹੋਵੇ ਜੋ 'ਅਜਿਹੇ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਦੇ ਮਿਲਿਆਂ ਸੁਖ ਹੋਵੇ' ਦੀ ਕਸਵੱਟੀ ਉਤੇ ਪੂਰਾ ਉਤਰਦਾ ਹੋਵੇ, ਉਸਤੋਂ ਵੱਡਾ ਸੁਭਾਗ ਕੀ ਹੋਵੇਗਾ।

ਜੇ ਮੈਂ ਇਹ ਕਹਾਂ ਕਿ ਜਲੰਧਰ ਮੇਰੇ ਲਈ ਵਰਦਾਨ ਹੈ, ਇਹ ਕੋਈ ਅਤਿਕਥਨੀ ਨਹੀਂ। ਇਸਨੇ ਮੈਨੂੰ ਇਕ ਨਹੀਂ, ਦੋ ਦੋ ਵਰਿਆਮ ਦਿੱਤੇ ਹਨ। ਇਕ ਸੰਤ ਜਗਦੀਸ਼ ਸਿੰਘ ਵਰਿਆਮ ਜੋ ਮੈਥੋਂ ਵੱਡੇ ਹਨ, ਉਮਰ ਦੇ ਪੱਖੋਂ ਵੀ ਅਕਲ ਦੇ ਪੱਖੋਂ ਵੀ ਤੇ ਅਧਿਆਤਮ ਦੇ ਪੱਖੋਂ ਵੀ। ਦੂਜਾ ਵਰਿਆਮ ਸਿੰਘ ਸੰਧੂ ਜੋ ਉਮਰੋਂ ਮੈਥੋਂ ਛੋਟਾ ਹੈ। ਅਕਲ ਅਤੇ ਸਾਹਿਤ, ਆਦਿ ਦੇ ਪੱਖੋਂ ਮੈਥੋਂ ਛੋਟਾ ਹੋਣ ਦਾ ਸੱਚ ਮੈਂ ਇਸ ਲਈ ਨਹੀਂ ਦੱਸਾਂਗਾ, ਕਿਤੇ ਗੁੱਸਾ ਨਾ ਮੰਨ ਜਾਵੇ! ਇਹਨਾਂ ਦੋਵਾਂ ਵਰਿਆਮਾਂ ਦੇ ਵਿਚਕਾਰ ਮੈਂ ਜੀਵਨ-ਬੀਮੇ ਦੇ ਚਿੰਨ੍ਹ, ਦੋ ਹੱਥਾਂ ਵਿਚਕਾਰ ਜਗਦੇ ਦੀਪ ਵਾਂਗ ਸੁਰਖਿਅਤ ਅਨੁਭਵ ਕਰਦਾ ਹਾਂ। ਆਸ ਹੈ, ਮੇਰੇ ਪ੍ਰਤੀ ਤੁਹਾਡੀ ਪਿਆਰ-ਭਾਵਨਾ ਅਤੇ ਸੰਧੂ ਦੀ ਸਤਿਕਾਰ-ਭਾਵਨਾ ਸਦੈਵ ਇਸੇ ਪ੍ਰਕਾਰ ਬਣੀ ਰੇਹਗੀ, ਕਿਉਂਕਿ ਪ੍ਰਾਪਤ ਕਰਨ ਵਾਲਾ ਤਾਂ ਭਾਵੇਂ ਥੱਕ ਜਾਵੇ, ਦਾਤਾ ਕਦੀ ਨਹੀਂ ਥਕਦਾ।

ਆਪ ਜੀ ਨੂੰ ਚੇਤੇ ਕਰ ਕੇ ਮੈਨੂੰ ਸਦਾ ਉਸ ਬੋਹੜ-ਬਿਰਛ ਕੋਲ ਬੈਠੇ ਹੋਣ ਦਾ ਆਭਾਸ ਹੁੰਦਾ ਹੈ, ਗੌਤਮ ਜਿਸ ਹੇਠ ਬੈਠ ਕੇ ਬੁੱਧ ਹੋ ਗਿਆ ਸੀ। ਸੰਧੂ ਮੈਨੂੰ ਸਦਾ ਉਸ ਨਿੱਕੇ, ਲਾਡਲੇ, ਛਿੰਦੇ ਭਰਾ ਵਰਗਾ ਲੱਗਿਆ ਹੈ ਜੋ ਗੋਦੀ ਚੜ੍ਹਿਆ ਅੱਡੀਆਂ ਵੀ ਮਾਰਦਾ ਹੈ, ਦਾੜ੍ਹੀ ਨਾਲ ਵੀ ਖੇਡਦਾ ਹੈ ਤੇ ਕੋਈ ਨਾ ਕੋਈ ਅਜਿਹੀ ਗੱਲ ਵੀ ਆਖ ਦਿੰਦਾ ਹੈ ਜੋ ਮੂੰਹੋਂ ਨਹੀਂ, ਵੱਖੀਉਂ ਨਿਕਲੀ ਹੋਈ ਹੁੰਦੀ ਹੈ। ਪਿਛਲੇ ਦਿਨੀਂ ਮੈਂ ਇਕ ਲੇਖਿਕਾ ਦੀ ਇੰਟਰਵਿਊ ਲਈ। ਪੁਛਦਾ ਹੈ, "ਵੱਡੇ ਭਾਅ ਜੀ, ਇਹ ਫਲਾਣੀ ਕੌਰ ਕੌਣ ਹੈ ? ਇਹ ਤੁਹਾਡੀ ਕੀ ਲਗਦੀ ਹੈ?" ਮੈਂ ਕਿਹਾ, "ਠਹਿਰ ਜਾ ਤੂੰ ਸ਼ਰਾਰਤੀਆ, ਕੋਈ ਛੋਟੇ-ਵੱਡੇ ਦੀ ਲੋਢ ਵਡਿਆਈ ਵੀ ਨਹੀਂ ਰੱਖਦਾ।" ਦੁੜੰਗੀਆਂ ਮਾਰਦਾ ਭੱਜ ਗਿਆ। ਭੱਜਿਆ ਕੀ, ਇਸ ਵਾਰ ਫੇਰ ਕਨੇਡੇ ਜਾ ਕੇ ਸਾਹ ਲਿਆ। ਭੋਲਾ ਹੈ, ਸਮਝਦਾ ਹੈ, ਵੱਡੇ ਭਾਅ ਜੀ ਨੂੰ ਦਿੱਲੀ ਬੈਠਿਆਂ ਹਜ਼ਾਰਾਂ ਜੋਜਨ ਦੂਰ ਟੋਰਾਂਟੋ ਕਿਹੜਾ ਦਿਸਦਾ ਹੈ। ਦੂਰ ਦੇਖਣ ਦੀ ਸਾਡੀ ਤਾਂ ਪ੍ਰੰਪਰਾ ਹੈ। ਹਜ਼ਾਰਾਂ ਸਾਲ ਪਹਿਲਾਂ ਹਸਤਨਾਪੁਰ ਨਾਂ ਦੀ ਦਿੱਲੀ ਵਿਚ ਬੈਠਾ ਸੰਜੈ ਕੁਰੂਕਸ਼ੇਤਰ ਵਿੱਚ ਹੁੰਦਾ ਮਹਾਂਭਾਰਤ ਯੁੱਧ ਦੇਖ ਰਿਹਾ ਸੀ। ਨਾਲੇ ਹੁਣ ਤਾਂ ਸੂਚਨਾ ਦੀ ਬਿਜਲਈ ਰਫ਼ਤਾਰ ਦਾ ਯੁੱਗ ਹੈ। ਇਕ ਸਤੰਬਰ ਦਾ ਅਖ਼ਬਾਰ ਖੋਲ੍ਹਿਆ। ਟੋਰਾਂਟੋ ਤੋਂ ਆਈ ਖ਼ਬਰ ਨਾਲ ਤਸਵੀਰ ਵੀ ਸੀ ਅਤੇ ਮੈਥੋਂ ਲੇਖਿਕਾ ਦਾ ਨਾਂ ਤੇ ਰਿਸ਼ਤਾ ਪੁੱਛਣ ਵਾਲਾ ਮੇਰਾ ਨਿੱਕਾ ਵੀਰ ਉਸ ਦੇ ਮੋਢੇ ਨਾਲ ਵਿਰਲ-ਰਹਿਤ ਮੋਢਾ ਜੋੜ ਕੇ ਮੰਚ ਉਤੇ ਪ੍ਰਧਾਨਗੀ ਮੰਡਲ ਵਿਚ ਬੈਠਾ ਹੋਇਆ ਸੀ।

ਖਜੁਰਾਹੋ ਦੇ ਸੰਸਾਰ ਪ੍ਰਸਿੱਧ ਮੰਦਰਾਂ ਦੇ ਦਰਸ਼ਨ ਤੁਸਾਂ ਪਤਾ ਨਹੀਂ ਕੀਤੇ ਹਨ ਕਿ ਨਹੀਂ, ਮੈਨੂੰ ਇਹ ਸੁਭਾਗ ਪ੍ਰਾਪਤ ਨਹੀਂ ਹੋਇਆ। ਦਸਦੇ ਹਨ ਕਿ ਮੱਧਕਾਲ ਵਿਚ ਜਦੋਂ ਉਸ ਸਮੇਂ ਦੇ ਧਰਮ ਦੇ ਤਿਆਗਮੁਖ ਪੱਖ ਦੇ ਪ੍ਰਭਾਵ ਹੇਠ ਅਨੇਕਾਂ-ਅਨੇਕ ਲੋਕ ਘਰ ਬਾਰ ਤਿਆਗ ਕੇ ਵਣਵਾਸੀ ਤਪੱਸਵੀ ਬਣਨ ਲੱਗੇ ਤਾਂ ਦੇਸ ਦੀ ਆਬਾਦੀ ਘਟਣ ਲੱਗੀ। ਇਸ ਹਾਲਤ ਤੋਂ ਚਿੰਤਤ ਹੋਏ ਸਿਆਣਿਆਂ ਨੇ ਗ੍ਰਹਿਸਥ ਨੂੰ ਫੇਰ ਤੋਂ ਜੀਵਨ ਦਾ ਧੁਰਾ ਬਣਾਉਣ ਲਈ ਇਹਨਾਂ ਮੰਦਰਾਂ ਦਾ ਨਿਰਮਾਣ ਕੀਤਾ। ਇਸ ਪ੍ਰਕਾਰ ਇਹ ਧਾਰਨਾ ਪੁਨਰ-ਸਥਾਪਤ ਹੋਈ ਕਿ ਜੀਵਨ ਵਿਚ ਅਧਿਆਤਮ ਅਤੇ ਸੰਸਾਰਿਕਤਾ ਦੋਵਾਂ ਦਾ ਸੰਤੁਲਿਤ ਮਿਸ਼ਰਨ ਜ਼ਰੂਰੀ ਹੈ। ਤੁਸੀਂ ਵੀ 'ਵਰਿਆਮ' ਵਿਚ ਪੰਨਿਆਂ ਦੇ ਪੰਨੇ ਅਧਿਆਤਮਕ ਰੰਗ ਵਾਲੇ ਦੇਣ ਪਿਛੋਂ ਜੋ ਇਕ ਅੱਧ ਸਾਹਿਤਕ ਸਭਿਆਚਾਰਕ, ਸੰਸਾਰਿਕ ਰਚਨਾ ਛਾਪਦੇ ਹੋ, ਉਹ ਇਸੇ ਭਾਰਤੀ ਪ੍ਰੰਪਰਾ ਦਾ ਪਾਲਨ ਹੈ। ਸਤੰਬਰ ਅੰਕ ਵਿਚ ਜੋ ਤੁਸੀਂ ਭਾਦੋਂ ਦੇ ਮੁਕਲਾਵਿਆਂ ਬਾਰੇ ਬੀਬੀ ਬਚਿੰਤ ਕੌਰ ਦਾ ਲੇਖ ਪ੍ਰਕਾਸ਼ਮਾਨ ਕੀਤਾ ਹੈ, ਉਹ ਇਸੇ ਲੜੀ ਦੀ ਕੜੀ ਹੈ। ਪਤਾ ਨਹੀਂ, ਆਪ ਜੀ ਨੂੰ ਗਿਆਤ ਹੈ ਕਿ ਨਹੀਂ, ਖਿਆਸਾ ਵਾਲੀ ਇਸ ਸੰਤਨੀ, ਬੀਬੀ ਬਚਿੰਤ ਕੌਰ ਨੇ ਪਿਛਲੇ ਦਿਨੀਂ ਅਜਿਹੇ ਪ੍ਰਵਚਨਾਂ ਦੀ ਇਕ ਪੂਰੀ ਪੋਥੀ ਪ੍ਰਕਾਸ਼ਿਤ ਕਰਵਾਈ ਹੈ। ਮੇਰਾ ਸੁਝਾਅ ਹੈ, ਇਸ ਲੇਖ ਵਾਂਗ ਤੁਸੀਂ 'ਵਰਿਆਮ' ਦੇ ਵਡਮੁੱਲੇ ਪੰਨਿਆ ਉਤੇ ਉਸ ਮੁੱਲਵਾਨ ਪੁਸਤਕ ਦੇ ਕਾਂਡਾਂ ਨੂੰ ਲੜੀਵਾਰ ਛਾਪਣਾ ਆਰੰਭ ਕਰੋ।

ਸੱਚੇ ਪਾਤਸ਼ਾਹ ਤੁਹਾਨੂੰ ਅਤੇ 'ਵਰਿਆਮ' ਨੂੰ ਚੜ੍ਹਦੀ ਕਲਾ ਵਿਚ ਰੱਖਣ, ਇਹੋ ਅਰਦਾਸ ਹੈ।

*—ਗੁਰਬਚਨ ਸਿੰਘ ਭੁੱਲਰ*
*ਨਵੀਂ ਦਿੱਲੀ*

# ਪ੍ਰਤੀਕਿਰਿਆ

ਸਤੰਬਰ ਦਾ ਵਰਿਆਮ ਮਿਲਿਆ। ਤੁਹਾਡਾ ਸੰਪਾਦਕੀ ਪੜ੍ਹਿਆ। ਬਹੁਤ ਹੀ ਸੱਚ ਲਿਖਿਆ ਹੈ ਕਿ ਜਿਨ੍ਹਾਂ ਲੋਕਾਂ ਦੇ ਕਾਰਣ ਅਜਿਹੇ ਸੰਕਟ ਪੈਦਾ ਹੁੰਦੇ ਹਨ, ਉਹ ਲੋਕ ਵੀ ਅੱਗੇ ਹੋ ਕੇ ਨਾਅਰੇਬਾਜੀ ਕਰਦੇ ਸਪਸ਼ਟ ਨਜ਼ਰ ਆ ਜਾਂਦੇ ਹਨ।

ਮੈਂ ਸਮਝਦਾ ਹਾਂ ਕਿ ਕੁਰੱਪਟ ਲੋਕ ਤਾਂ ਅੱਗੇ ਹੋ ਕੇ ਬਾਹਾਂ ਉਲਾਰ ਕੇ ਨਾਹਰੇ ਲਾ ਕੇ ਆਪਣੀ ਹੋਂਦ ਜਤਾਉਂਦੇ ਹਨ ਤੇ ਇਹ ਪ੍ਰਗਟ ਕਰਨ ਦਾ ਯਤਨ ਕਰਦੇ ਹਨ ਕਿ ਇਸ ਸੰਕਟ ਦਾ ਉਨ੍ਹਾਂ ਨੂੰ ਬਾਕੀਆਂ ਨਾਲੋਂ ਜ਼ਿਆਦਾ ਦੁੱਖ ਹੈ। ਪਰ ਦੇਖਣ ਵਾਲੇ ਸਭ ਸਮਝਦੇ ਹਨ। ਹਮੇਸ਼ਾਂ ਦੀ ਤਰ੍ਹਾਂ ਸ. ਸੁਵਰਨ ਸਿੰਘ ਵਿਰਕ ਹੁਰਾਂ ਦਾ ਲੇਖ 'ਕੂਕਾ ਲਹਿਰ ਦੇ ਅਮਰ ਨਾਇਕ ਬਾਬਾ ਲਹਿਣਾ ਸਿੰਘ ਬਹੁਤ ਭਰਪੂਰ ਜਾਣਕਾਰੀ ਦਿੱਤੀ ਹੈ। ਵਰਿਆਮ ਸਿੰਘ ਸੰਧੂ ਹੁਰਾਂ ਦੀ ਸ੍ਵੈ ਜੀਵਨੀ ਪੜ੍ਹ ਕੇ ਉਨ੍ਹਾਂ ਦੇ ਦਿਲ ਦੀ ਗਹਿਰਾਈ ਦਾ ਪਤਾ ਲੱਗਾ।

ਡਾ. ਹਰਸ਼ਿੰਦਰ ਕੌਰ ਦਾ ਲੇਖ ਪੜ੍ਹਕੇ ਉਸ ਬੱਚੀ ਸਾਜ਼ੀਆ ਲਈ ਦੁਆ ਕੀਤੀ।

ਡਾ. ਨਰੇਸ਼ ਹੁਰਾਂ ਆਪਣੇ ਲੇਖ ਵਿਚ ਸਿਰਜਣਾ ਦੀ ਪ੍ਰਕ੍ਰਿਆ ਨੂੰ ਬਹੁਤ ਬਰੀਕੀ ਨਾਲ ਸਮਝਾਇਆ। ਮਰੇ ਨੂੰ ਜਿਉਂਦਾ ਰੱਖਣ ਲਈ ਆਦਮੀ ਦੀ ਸੋਚ ਬੁਲੰਦ ਅਤੇ ਦਿਲ ਵਿਚ ਕਿਸੇ ਲਈ ਕੁਝ ਕਰਨ ਦਾ ਹੌਸਲਾ ਚਾਹੀਦਾ। ਆਜ਼ਾਦੀ ਸੰਗਰਾਮ ਦੀ ਡਾਇਰੀ ਬਹੁਤ ਕੁਝ ਚੇਤੇ ਕਰਾ ਦਿੰਦੀ ਹੈ। ਬਚਿੱਤ ਕੌਰ ਦੀ ਫਰੀਜਨੋਂ ਫੇਰੀ ਚੰਗੀ ਲੱਗੀ।

***ਭੁਪਿੰਦਰ ਉਸਤਾਦ***
***ਜਲੰਧਰ***

* * *

ਵਰਿਆਮ ਦੀਆਂ ਲਿਖਤਾਂ ਤਾਜ਼ਗੀ ਤੇ ਰੌਸ਼ਨੀ ਦੇਂਦੀਆਂ ਹਨ। ਸ. ਸੁਵਰਨ ਸਿੰਘ ਵਿਰਕ ਕੂਕਾ ਲਹਿਰ ਦੇ ਨਾਇਕਾਂ ਨੂੰ ਬਹੁਤ ਸੁਚੱਜਤਾ ਨਾਲ ਪੇਸ਼ ਕਰ ਰਹੇ ਹਨ। ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਕੌਮੀ ਲਹਿਰ ਤੇ ਆਜ਼ਾਦੀ ਸੰਗਰਾਮ ਦੀ ਮਹੀਨਾ ਵਾਰ ਡਾਇਰੀ ਪੇਸ਼ ਕਰ ਕੇ ਆਪਣੇ ਸਿਰੜੀ ਖੋਜੀ ਹੋਣ ਦਾ ਪ੍ਰਮਾਣ ਪੇਸ਼ ਕਰਦੇ ਹਨ। ਡਾ. ਹਰਸ਼ਿੰਦਰ ਕੌਰ ਜੀ ਦਾ ਲੇਖ ਇਹ ਸਰਹੱਦਾਂ ਕਿੰਨ੍ਹਾਂ ਲਈ ਹਨ। ਬਹੁਤ ਭਾਵਨਾ ਭਰਪੂਰ ਹੈ ਜੋ ਪੜ੍ਹਨ ਨਾਲੇ ਹਿਰਦੇ ਤੇ ਅਮਿੱਟ ਪ੍ਰਭਾਵ ਛੱਡਦਾ ਹੈ। ਡਾ. ਵਰਿਆਮ ਸਿੰਘ ਸੰਧੂ ਜੀ ਦੀ ਸਾਹਿਤਿਕ ਜੀਵਨੀ ਕਮਾਲ ਹੈ। ਡਾ. ਨਰੇਸ਼ ਜੀ ਦਾ ਲੇਖ ਸਿਰਜਣਾ ਤੇ ਸਿਰਜਣ ਪ੍ਰਕ੍ਰਿਆ ਲੇਖਕਾਂ ਨੂੰ ਸੇਧ ਦੇਣ ਵਾਲਾ ਹੈ। ਹਰਭਜਨ ਸਿੰਘ ਬਾਜਵਾ ਜੀ ਨੇ ਸਾਡਾ ਧਿਆਨ ਵਿਸ਼ੇਸ਼ ਤੌਰ ਤੇ ਏਸ ਗੱਲ ਵਲ ਮੋੜਿਆ ਹੈ ਕਿ ਅਸੀਂ ਆਪਣੇ ਕਲਾਕਾਰਾਂ ਤੇ ਹੋਰ ਮਹਾਨ ਚਿੰਤਕਾਂ, ਲੇਖਕਾਂ ਵਲ ਅਣਗਹਿਲੀ ਦਾ ਵਤੀਰਾ ਕਦ ਤਕ ਅਪਣਾਈ ਰਖਾਂਗੇ, ਗੱਲ ਕੀ ਇਤਿਹਾਸ, ਸਭਿਆਚਾਰ ਸਾਹਿਤ ਦਾ ਇਹ ਗੁਲਦਸਤਾ ਬ੍ਰਹਿਮ ਗਿਆਨ ਗੁਰਬਾਣੀ ਗਿਆਨ ਨਾਲ ਭਰਪੂਰ ਤਿਆਰ ਕਰਨ ਲਈ ਤੁਸੀਂ ਵਧਾਈ ਦੇ ਪਾਤਰ ਹੋ।

***ਪ੍ਰੋ. ਜਸਵੰਤ ਸਿੰਘ ਕੈਲਵੀ***
***ਫਿਰੋਜ਼ਪੁਰ***

* * *

ਸੰਤ ਵਰਿਆਮ ਜੀ ਦੇ ਵਰਿਆਮ ਤੋਂ ਸਰਸ਼ਾਰੀ ਮਾਣਦਿਆਂ ਮੁੜ ਪਰਤ ਆਇਆ ਹਾਂ, ਧੰਨਵਾਦ ਕਰਨ ਕਿ ਆਪ ਜੀ ਨੇ ਮੈਨੂੰ ਪੰਜਾਬ ਨਾਲ ਹੀ ਨਹੀਂ, ਮਹਾਨ ਸੰਗ੍ਰਾਮੀਏ ਸ਼ਹੀਦਾਂ ਨਾਲ ਵੀ ਜੋੜੀ ਰੱਖਿਆ ਹੈ। ਆਪ ਜੀ ਦੀਆਂ ਸੰਪਾਦਕੀਆਂ, ਵੀਰ ਸੁਵਰਨ ਸਿੰਘ ਵਿਰਕ ਜੀ ਦੇ ਖਜ਼ਾਨੇ ਅਤੇ ਤ੍ਰਿਲੋਚਨ ਸਿੰਘ ਦੇ ਤਰਕ ਨੇ ਮਨ ਨੂੰ ਸੁਛੱਤਾ ਬਖ਼ਸ਼ੀ ਰੱਖੀ ਹੈ। ਬਸ ਜੀ ਰੰਗ ਲੱਗੇ ਰਹੇ ਹਨ। ਸੋ ਤੁਸਾਂ ਵਡਭਾਗਾ ਬਣਾਈ ਰੱਖਿਆ ਹੈ।

***—ਕਰਤਾਰ ਸਿੰਘ ਕਾਲੜਾ, ਨਾਭਾ (ਆਸਟਰੇਲੀਆ)***

* * *

ਆਪ ਜੀ ਦੁਆਰਾ ਭੇਜਿਆ ਜਾਂਦਾ ਵਰਿਆਮ-ਮੈਗਜ਼ੀਨ ਹਰ ਮਹੀਨੇ ਮੇਰੇ ਤੱਕ ਪੁੱਜ ਜਾਂਦਾ ਹੈ। ਵਰਿਆਮ ਮੈਗਜ਼ੀਨ ਮੇਰੇ ਦਿਲ ਦੀ ਰੂਹ ਦੀ ਖ਼ੁਰਾਕ ਬਣ ਚੁੱਕਾ ਹੈ। ਬੜੀ ਬੇਸਬਰੀ ਨਾਲ ਇਸਦਾ ਇੰਤਜ਼ਾਰ ਰਹਿੰਦਾ ਹੈ। ਇਸਦਾ ਹਰ ਇਕ ਅੰਕ ਸਾਂਭ ਕੇ ਰੱਖਣਯੋਗ ਹੈ। ਇਸਦਾ ਹਰ ਲੇਖ ਪੜ੍ਹਨਯੋਗ ਹੈ। ਤੁਹਾਡੀ ਸੰਪਾਦਕੀ ਹਰ ਵਾਰ ਹੀ ਕਾਬਲੇ ਤਾਰੀਫ ਹੁੰਦੀ ਹੈ। ਵਰਿਆਮ ਜੀ ਖਿਲਰੇ-ਪੱਤਰੇ ਭਾਗ-੨ ਕਿਤਾਬ ਕਦੋਂ ਛਪਵਾਉਗੇ ਜਿਸ ਦਾ ਮੈਨੂੰ ਬੜੀ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ। ਤੁਹਾਡੀ ਖਿਲਰੇ-ਪੱਤਰੇ ਕਿਤਾਬ ਬਾਰ-ਬਾਰ ਪੜਦੇ ਰਹੀਦਾ ਹੈ। ਉਸ ਵਿਚ ਬਹੁਤ ਜ਼ਿਆਦਾ ਦਿਲਚਸਪ ਗੱਲਾਂ ਲਿਖੀਆਂ ਹਨ। ਪਾਕਿਸਤਾਨ ਦੇ ਉਸ ਸਮੇਂ ਦੇ ਭਿਆਨਕ ਹਾਲਾਤ ਦੇ ਦ੍ਰਿਸ਼ਟਾਤਾਂ ਨੂੰ ਬੜੇ ਵਿਲੱਖਣ ਢੰਗ ਨਾਲ ਪੇਸ਼ ਕੀਤਾ ਹੈ। ਉੱਥੋਂ ਦੇ ਪਿੰਡਾਂ ਬਾਰੇ ਉਹਨਾਂ ਪਿੰਡਾਂ ਦੇ ਨਾਵਾਂ ਬਾਰੇ ਮੈਨੂੰ ਬਹੁਤ ਜਾਣਕਾਰੀ ਮਿਲਦੀ ਹੈ, ਕਿਉਂਕਿ ਮੇਰਾ ਉਰਦੂ ਭਾਸ਼ਾ ਨਾਲ ਕਾਫੀ ਵਾਹ ਪੈ ਗਿਆ ਅਤੇ ਕਾਫੀ ਕੁਝ ਸਿਖ ਗਿਆਂ। ਹੁਣ ਜਦੋਂ ਮੈਂ ਪਾਕਿਸਤਾਨ ਜਾਵਾਂਗਾ ਤਾਂ ਤੁਹਾਡੇ ਪਿੰਡਾਂ ਵਿਚ ਜ਼ਰੂਰ ਘੁੰਮ ਕੇ ਆਵਾਂਗਾ। ਵਰਿਆਮ ਮੈਗਜ਼ੀਨ ਦੇ ਲੇਖਕ ਬਹੁਤ ਹੀ ਸੂਝਵਾਨ ਅਤੇ ਗਿਆਨਵਾਨ ਹੁੰਦੇ ਹਨ। ਜਿਨ੍ਹਾਂ ਤੋਂ ਮੈਂ ਬਹੁਤ ਹੀ ਜ਼ਿਆਦਾ

ਪ੍ਰਭਾਵਿਤ ਹਾਂ ਅਗਸਤ ਮਹੀਨੇ ਦੇ ਵਰਿਆਮ ਸ. ਸਵਰਨ ਸਿੰਘ ਵਿਰਕ (ਐਡਵੋਕੇਟ) ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਲੇਖ ਬਹੁਤ ਹੀ ਸੁਚੱਜੇ ਢੰਗ ਨਾਲ ਵਿਸ਼ਲੇਸ਼ਣ ਕਰਦੇ ਹਨ। ਅਗਸਤ ਮਹੀਨੇ ਅੰਕ ਵਿਚ ਇਤਿਹਾਸ ਦਾ ਰੌਸ਼ਨ ਮੀਨਾਰ-ਸ਼ਹੀਦ ਅਤਰ ਸਿੰਘ ਲੋਹਗੜ ਬਾਰੇ ਬਹੁਤ ਵੀ ਵਧੀਆ ਮਹੱਤਵਪੂਰਨ ਢੰਗ ਨਾਲ ਵਿਰਕ ਜੀ ਨੇ ਲਿਖਿਆ। ਰੱਬ ਉਹਨਾਂ ਦੀ ਉਮਰ ਲੰਮੀ ਕਰੇ। ਜਪੁਜੀ ਮੂਲ ਪਾਠ (ਖਵਾਜਾ ਦਿਲ ਮੁਹੰਮਦ) ਜੀ ਦਾ ਉਰਦੂ ਵਿਚ ਤਰਜਮਾ ਹਰ ਅੰਕ ਵਿਚ ਪੜ੍ਹਨ ਨੂੰ ਮਿਲ ਰਿਹਾ ਹੈ ਜੋ ਕਿ ਮੇਰੇ ਲਈ ਆਉਣ ਵਾਲੇ ਸਮੇਂ ਵਿਚ ਬਹੁਤ ਹੀ ਜਾਣਕਾਰੀ ਭਰਪੂਰ ਹੋਵੇਗਾ। ਧੂੜ ਵਿਚਲੇ ਕਣ-ਵਰਿਆਮ ਸਿੰਘ ਸੰਧੂ ਦੀ ਦੁਆਰਾ ਲਿਖਿਆ ਲੇਖ ਬਹੁਤ ਹੀ ਜ਼ਿਆਦਾ ਕਾਬਲੇ ਤਾਰੀਫ ਸੀ।

ਡਾ. ਹਰਸ਼ਿੰਦਰ ਕੌਰ ਦਾ ਲੇਖ (ਜੇ ਅਸੀਂ ਦੋਵੇਂ ਰੁਸ ਬੈਠੇ ਤਾਂ ਮਨਾਊ ਕੌਣ) ਬੜੀ ਦਰਦਨਾਕ ਕਹਾਣੀ ਜਦੋਂ ਉਹਨਾਂ ਦੇ ਪਿਤਾ ਜੀ, ਪ੍ਰੋ. ਪ੍ਰੀਤਮ ਸਿੰਘ ਜੀ ਨੂੰ ਭਗਤ ਪੂਰਨ ਸਿੰਘ ਪਿੰਗਲਵਾੜੇ ਵਾਲੇ ਮਿਲਣ ਵਾਸਤੇ ਆਏ ਅਤੇ ਉਨ੍ਹਾਂ ਨਾਲ ਇਕ ਬਜ਼ੁਰਗ ਸਨ। ਜਿਹੜੇ ਦਿਮਾਗੀ ਪੱਖੋਂ ਠੀਕ ਨਹੀਂ ਸੀ ਪੁੱਤਰਾਂ ਨੇ ਜਾਇਦਾਦ ਖਾਤਰ ਘਰੋਂ ਕੱਢ ਦਿੱਤਾ। ਅਤੇ ਉਸਦੀ ਘਰਵਾਲੀ ਦੀ ਮੌਤ ਹੋ ਗਈ। ਭਗਤ ਜੀ ਨੇ ਇਕ ਡਾਇਰੀ ਜੋ ਉਸ ਕੋਲ ਸੀ, ਜਿਹੜੀ ਭਾਪਾ ਜੀ ਨੂੰ ਉਸ ਵਕਤ ਦੇ ਦਿੱਤੀ। ਭਾਪਾ ਜੀ ਡਾਇਰੀ ਫਰੋਲਦਿਆਂ ਅੱਖਾਂ ਨੱਮ ਹੋ ਗਈਆਂ ਅਤੇ ਆਪਣੀ ਬੇਟੀ ਸ਼ਿੰਦਰ ਨੂੰ ਕਹਿਣ ਲੱਗੇ। ਪੁੱਤ ਤੂੰ ਵੀ ਬਜ਼ੁਰਗਾਂ ਦਾ ਖਿਆਲ ਰੱਖੀਂ ਤੇ ਉਸ ਡਾਇਰੀ ਵਿਚਲੀਆਂ ਗੱਲਾਂ ਵਾਲਾ ਲੇਖ ਪੜ੍ਹਕੇ, ਬਹੁਤ ਹੀ ਲੂੰ ਕੰਢੇ ਖੜੇ ਕਰਨ ਵਾਲਾ ਲੇਖ ਸੀ। ਡਾ. ਹਰਸ਼ਿੰਦਰ ਕੌਰ ਜੀ ਤੇ ਇਸ ਲੇਖ ਤੋਂ ਪ੍ਰਭਾਵਿਤ ਹੋ ਕੇ ਮੈਂ ਇਕ ਵਰਿਆਮ ਜੀ ਨੂੰ ਲੇਖ ਲਿਖ ਕੇ ਭੇਜ ਦਿੱਤਾ। ਜਿਸ ਵਿਚ ਨੌਜਵਾਨ ਕੁੜੀਆਂ-ਮੁੰਡਿਆਂ ਨੂੰ ਆਪਣੇ ਮਾਂ ਬਾਪ ਬਾਰੇ ਉਨ੍ਹਾਂ ਦੀ ਸੇਵਾ-ਸੰਭਾਲ ਦਾ ਜ਼ਿਕਰ ਕੀਤਾ ਹੈ। ਡਾ. ਹਰਸ਼ਿੰਦਰ ਕੌਰ ਜੀ ਦਾ ਮੈਂ ਖਤ ਰਾਹੀਂ ਧੰਨਵਾਦ ਕਰਦਾ ਹਾਂ। ਡਾ. ਸੁਰਿੰਦਰ ਮੰਡ ਜੀ ਦਾ ਲੇਖ (ਸਵਾਰਥ ਦੀ ਇਸ ਦਲਦਲ ਵਿਚੋਂ ਕਿਵੇਂ ਨਿਕਲੀਏ) ਬਹੁਤ ਹੀ ਵਧੀਆ ਲੱਗਾ। ਇਸਤਰੀ ਜਾਤੀ ਦੇ ਮਹਾਨ ਸੁਧਾਰਕ ਸਤਿਗੁਰੂ ਰਾਮ ਸਿੰਘ ਜੀ ਦਾ ਲੇਖ ਗੁਰਪ੍ਰੀਤ ਕੌਰ ਨੇ ਇਕ ਔਰਤ ਦੀ ਜ਼ਿੰਦਗੀ ਬਾਰੇ ਜੋ ਸਮਾਜ ਔਰਤਾਂ ਨੂੰ ਹਮੇਸ਼ਾਂ ਸਭ ਤੋਂ ਨੀਵੇਂ ਦਰਜੇ ਦੀ ਮੰਨਿਆ ਜਾਂਦਾ ਰਿਹਾ। ਉਸ ਦੀ ਤੁਲਨਾ ਪੈਰਾਂ ਦੀ ਜੁੱਤੀ ਤੇ ਪਸ਼ੂਆਂ ਨਾਲ ਕੀਤੀ ਜਾਂਦੀ। ਸਤਿਗੁਰੂ ਰਾਮ ਸਿੰਘ ਜੀ ਨੇ ਔਰਤਾਂ ਦੇ ਸੁਧਾਰ ਲਈ ਅੰਦੋਲਨ ਲੇਖ ਬਹੁਤ ਹੀ ਸ਼ਾਨਦਾਰ ਤਰੀਕੇ ਨਾਲ ਗੁਰਪ੍ਰੀਤ ਨੇ ਲਿਖਿਆ ਹੈ। ਜਿਉਂਦਿਆਂ ਨੂੰ ਕੋਈ ਨਹੀਂ ਸੰਭਾਲਦਾ, ਮਰਿਆ ਦਾ ਵਿਰਸਾ ਕੌਣ ਸੰਭਾਲੇ ਲੇਖ ਹਰਭਜਨ ਸਿੰਘ ਬਾਜਵਾ ਜੀ ਨੇ ਸ਼ੈਕਸਪੀਅਰ ਵਰਗੀਆਂ ਇਤਿਹਾਸਿਕ ਘਟਨਾਵਾਂ ਯਾਦਾਂ ਦਾ ਲੇਖ ਬਹੁਤ ਹੀ ਵਧੀਆ ਮਹੱਤਵਪੂਰਨ ਢੰਗ ਨਾਲ ਉਹਨਾਂ ਨੇ ਵੀ ਲਿਖਿਆ। ਮੈਂ ਬਾਜਵਾ ਜੀ ਨੂੰ ਖਤ ਰਾਹੀ ਸਤਿ ਸ੍ਰੀ ਅਕਾਲ ਕਰਦਾ ਹਾਂ। ਵਰਿਆਮ ਦੇ ਲੇਖਕ ਬਹੁਤ ਹੀ ਵਧੀਆ ਲਿਖਦੇ ਹਨ। ਜਿਨ੍ਹਾਂ ਵਿਚ ਮੇਰੇ ਮਨ-ਪਸੰਦ ਲੇਖਕ ਸ. ਜਗਦੀਸ਼ ਸਿੰਘ ਜੀ ਵਰਿਆਮ, ਸ. ਸਵਰਨ ਸਿੰਘ ਵਿਰਕ ਐਡਵੋਕੇਟ, ਡਾ. ਹਰਸ਼ਿੰਦਰ ਕੌਰ ਜੀ, ਡਾ. ਵਰਿਆਮ ਸਿੰਘ ਸੰਧੂ, ਡਾ. ਸੁਰਿੰਦਰ ਮੰਡ, ਹਰਭਜਨ ਸਿੰਘ ਬਾਜਵਾ ਆਦਿ ਮੇਰੇ ਬਹੁਤ ਹੀ ਜ਼ਿਆਦਾ ਦਿਲ ਨੂੰ ਛੂੰਹਣ ਵਾਲੇ ਲੇਖਕ ਹਨ। ਜਿਨ੍ਹਾਂ ਨੂੰ ਮੈਂ ਰੱਬ ਵਾਂਗ ਪੂਜਦਾ ਹਾਂ ਅਤੇ ਰੱਬ ਵਾਂਗ ਮੰਨਦਾ ਹਾਂ।

*—ਜਸਵਿੰਦਰਜੀਤ ਬਾਜਵਾ ਰਮਦਾਸ*
*ਲੁਧਿਆਣਾ, ਮੋ-੯੪੭੮੨-੮੮੧੪੪*

* * *

.੪ ਸਤੰਬਰ ਦਾ ਐਤਵਾਰਤਾ (ਨਵਾਂ ਜ਼ਮਾਨਾ) ਮੇਰੇ ਸਾਹਮਣੇ ਹੈ ਹੁਣੇ ਪੜ੍ਹਕੇ 'ਜਗਦੀਸ਼ ਸਿੰਘ ਵਰਿਆਮ ਨੇ ਅਜੇ ਹੋਰ ਬੜਾ ਕੁੱਝ ਲਿਖਣਾ ਹੈ' ਹਟਿਆ ਹਾਂ। ਪਿਆਰਾ ਸਿੰਘ ਭੋਗਲ ਤੁਹਾਡੀ ਵਿੱਖਰੀ ਜ਼ਿੰਦਗੀ 'ਖਿੱਲਰੇ ਪੱਤਰੇ' ਦਾ ਹਵਾਲਾ ਦੇ ਕੇ ਤੁਹਾਡੇ ਦੁਸ਼ਵਾਰੀ ਭਰੇ ਜੀਵਨ ਦੀ ਨਿਸ਼ਾਨਦੇਹੀ ਕਰਦਾ ਹੈ। ਤੁਹਾਡੇ ਸਤਿਕਾਰਯੋਗ ਪਿਤਾ ਸਵ. ਸ. ਨੱਥਾ ਸਿੰਘ ਜਥੇਦਾਰ ਜੀ ਦਾ ਜ਼ਿਕਰ ਸੱਚਮੁੱਚ ਲੀਹੋ ਲੱਥੀ ਜ਼ਿੰਦਗੀ ਦਾ ਹੀ ਵਰਨਣ ਹੈ ਪਰ ਕਿਵੇਂ ਮਿਹਨਤ, ਮੁਸ਼ੱਕਤ ਤੇ ਡੂੰਘੇਰੀ ਲਗਨ ਨਾਲ ਕਿਵੇਂ ਜੀਵਨ ਗੁਜਰ ਲਈ ਮੁੜ ਤੋਂ ਨਵੀਂ ਜ਼ਿੰਦਗੀ ਦਾ ਆਗਾਜ਼ ਕੀਤਾ ਦਾ ਵੇਰਵਾ ਇਸ ਲਿਖਤ ਵਿਚੋਂ ਸਹਿਜੇ ਹੀ ਮਿਲ ਜਾਂਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ੪੭ ਦੀ ਵੰਡ ਦਾ ਅਸਰ ਅਜੇ ਵੀ ਸਾਡੇ ਮਨਾਂ ਤੇ ਉਵੇਂ ਦਾ ਉਵੇਂ ਉਕਰਿਆ ਪਿਆ ਹੈ। ਤੁਹਾਡੀ ਲਿਖਣ ਭਾਸ਼ਾ, ਸ਼ੈਲੀ ਤੇ ਸ਼ਬਦ ਭੰਡਾਰ ਵਿਚ ਬਹੁਤ ਬਲ ਤੇ ਤੇਜ ਹੈ ਕਿ ਭੋਗਲ ਜੀ ਅਨੁਸਾਰ ਤੁਹਾਨੂੰ ਅਜੇ ਲਿਖਣ ਲਈ ਬਹੁਤ ਕੁਝ ਤੁਹਾਡੇ ਪਾਸ ਸੰਭਾਲਿਆ ਹੋਇਆ ਹੈ। ਜ਼ਰੂਰ ਇਹ ਲੋਕਾਈ ਲਈ ਪ੍ਰੇਰਨਾ ਸਰੋਤ ਤੇ ਇਕ ਮੀਲ ਪੱਥਰ ਵਾਂਗ ਸਾਬਤ ਸਿੱਧ ਹੋਏ। ਇਹ ਮੈਨੂੰ ਤੁਹਾਡੀ 'ਖਿੱਲਰੇ ਪੱਤਰੇ' ਦੀ ਲਿਖਣ ਪ੍ਰਕਿਰਿਆ ਤੋਂ ਮਾਲੂਮ ਹੋ ਗਿਆ ਹੈ। ਦਾਤੇ ਅੱਗੇ ਦੁਆ ਹੈ ਕਿ ਦਾਤਾ ਤੁਹਾਨੂੰ ਤੰਦਰੁਸਤੀ, ਬਲ ਤੇ ਲੰਮੇਰੀ ਆਯੂ ਦਾ ਵਰਦਾਨ ਦੇਵੇ ਤਾਂ ਕਿ ਤੁਸੀਂ ਜ਼ਿੰਦਗੀ ਦੇ ਅਣਫੋਲੇ ਵਰਕਿਆਂ ਨੂੰ ਲੋਕਾਂ ਅੱਗੇ ਲਿਖਤ ਦੇ ਰੂਪ ਵਿਚ ਪਰੋਸ ਕੇ ਆਪਣੀ ਲੇਖਣੀ (ਵਿਲੱਖਣ) ਦਾ ਅਹਿਸਾਸ ਕਰਵਾ ਸਕੋ। ਸਦਾ ਚੜ੍ਹਤ ਦੀ ਕਲਾ ਵਿਚ ਵਿਚਰਦੇ ਰਹੋ। ਬਸ ਏਸੇ ਦੁਆ ਨਾਲ।

*—ਰਣਜੀਤ ਆਜ਼ਾਦ ਕਾਂਝਲਾ*
*੦੯੪੬੪੬-੯੭੭੮੧*



ਮੁੰਬਈ ਵਿਚ ਹੋਏ ਕੁਸ਼ਤੀ ਮੁਕਾਬਲੇ : ਰੈਸਲਿੰਗ ਫੈਡਰੇਸ਼ਨ ਕੱਪ ੨੦੧੧ ਵਿਚ ਪੰਜਾਬ ਦੀ ਟੀਮ ਭਾਰਤ ਚੋਂ ਪ੍ਰਥਮ ਰਹੀ। ਪਹਿਲਵਾਨ ਰਾਜਬੀਰ ਸਿੰਘ ਨਾਮਧਾਰੀ ਨੇ ਬਰੌਨਜ਼ ਮੈਡਲ ਜਿਤਿਆ। ਟੀਮ ਦੀ ਇਕ ਸਾਂਝੀ ਤਸਵੀਰ ਵਿਚ ਪਹਿਲਵਾਨ ਪਦਮ ਸ੍ਰੀ ਕਰਤਾਰ ਸਿੰਘ ਡੀ.ਆਈ. ਜੀ. ਪੰਜਾਬ ਪੁਲੀਸ, ਸ੍ਰੀ ਸ਼ਰਦ ਯਾਦਵ ਪ੍ਰਧਾਨ ਰੈਸਲਿੰਗ ਐਸੋਸੀਏਸ਼ਨ ਮਹਾਂਰਾਸ਼ਟਰ, ਰਾਜਬੀਰ ਸਿੰਘ ਨਾਮਧਾਰੀ ਅਤੇ ਹੋਰ ਪਹਿਲਵਾਨ ਦਿਸ ਰਹੇ ਹਨ।



ਪਹਿਲਵਾਨ ਰਾਜਬੀਰ ਸਿੰਘ ਨਾਮਧਾਰੀ ਦਾ ਸੁਆਗਤ ਕਰਦੇ ਅਤੇ ਆਸ਼ੀਰਵਾਦ ਦਿੰਦੇ ਹੋਏ
ਸੂਬਾ ਜਸਬੀਰ ਸਿੰਘ ਪੱਦੀ ਖਾਲਸਾ

